ਦਾਦਾ ਭਗਵਾਨ ਕਥਿਤ

# ਕਰਮ ਦਾ ਸਿਧਾਂਤ

ਮੂਲ ਗੁਜਰਾਤੀ ਸੰਕਲਨ: ਡਾ. ਨੀਰੂਭੈਣ ਅਮੀਨ

ਅਨੁਵਾਦ: ਮਹਾਤਮਾਗਣ

ਪ੍ਰਕਾਸ਼ਕ : ਸ਼੍ਰੀ ਅਜੀਤ ਸੀ.ਪਟੇਲ
ਦਾਦਾ ਭਗਵਾਨ ਅਰਾਧਨਾ ਟ੍ਰਸਟ,
'ਦਾਦਾ ਦਰਸ਼ਨ', 5, ਮਮਤਾਪਾਰਕ ਸੁਸਾਇਟੀ,
ਨਵਗੁਜਰਾਤ ਕਾਲਜ ਦੇ ਪਿੱਛੇ,
ਉਸਮਾਨਪੁਰਾ, ਅਹਿਮਦਾਬਾਦ- 380014, ਗੁਜਰਾਤ।
ਫੋਨ: (079) 39830100



ਪਹਿਲਾ ਸੰਸਕਰਣ : ਕਾਪੀਆਂ 1,000 ਨਵੰਬਰ, 2018

**ਭਾਵ ਮੁੱਲ :** **'ਪਰਮ ਵਿਨੈ' ਅਤੇ**
**'ਮੈਂ ਕੁੱਝ ਵੀ ਨਹੀਂ ਜਾਣਦਾ', ਇਹ ਭਾਵ!**

**ਦ੍ਰਵ ਮੁੱਲ :** **20 ਰੁਪਏ**

ਮੁਦ੍ਰਕ : ਅੰਬਾ ਆਫਸੈੱਟ
B – 99, ਇਲੈਕਟ੍ਰੋਨੀਕਸ GIDC
ਕ – 6 ਰੋਡ, ਸੈਕਟਰ – 25
ਗਾਂਧੀਨਗਰ – 382044
ਫੋਨ: (079) 39830341

Amba Offset
B – 99, Electronics GIDC
K – 6 Road, Sector – 25
Gandhinagar – 382044
Phone : (079) 39830341

# ਤ੍ਰਿਮੰਤਰ




ਨਮੋ ਵੀਤਰਾਗਾਯ

ਨਮੋ ਅਰਿਹੰਤਾਣਮ



ਨਮੋ ਸਿੱਧਾਣਮ

ਨਮੋ ਆਯਰਿਯਾਣਮ

ਨਮੋ ਉਵਝਾਯਾਣਮ

ਨਮੋ ਲੋਏ ਸਵ੍ਵ ਸਾਹੂਣੰਮ



ਐਸੋ ਪੰਚ ਨੰਮੁਕਾਰੋ ਸਵ੍ਵ ਪਾਵਪਣਾਸਣੋ

ਮੰਗਲਾਣਮ ‘ਚ ਸਵ੍ਵੇਸਿਮ

ਪੜ੍ਹਮੰ ਹਵਈ ਮੰਗਲਮ!! (2)

ਓਮ ਨਮੋ ਭਗਵਤੇ ਵਾਸੂਦੇਵਾਯ!! (2)

ਓਮ ਨਮ: ਸ਼ਿਵਾਯ!! (3)

ਜੈ ਸੱਚਿਦਾਨੰਦ



# 'ਦਾਦਾ ਭਗਵਾਨ' ਕੌਣ ?

ਜੂਨ 1958 ਦੀ ਇੱਕ ਸ਼ਾਮ ਦਾ ਕਰੀਬ 6 ਵਜੇ ਦਾ ਸਮਾਂ, ਭੀੜ ਨਾਲ ਭਰਿਆ ਸੂਰਤ ਸ਼ਹਿਰ ਦਾ ਰੇਲਵੇ ਸਟੇਸ਼ਨ, ਪਲੇਟਫਾਰਮ ਨੰ: 3 ਦੀ ਬੈਂਚ ਤੇ ਬੈਠੇ ਸ਼੍ਰੀ ਅੰਬਾਲਾਲ ਮੂਲਜੀ ਭਾਈ ਪਟੇਲ ਰੂਪੀ ਦੇਹਮੰਦਰ ਵਿੱਚ ਕੁਦਰਤੀ ਰੂਪ ਨਾਲ, ਅਕ੍ਰਮ ਰੂਪ ਵਿੱਚ, ਕਈ ਜਨਮਾਂ ਤੋਂ ਪ੍ਰਗਟ ਹੋਣ ਲਈ ਵਿਆਕੁਲ 'ਦਾਦਾ ਭਗਵਾਨ' ਪੂਰਨ ਰੂਪ ਵਿੱਚ ਪ੍ਰਗਟ ਹੋਏ। ਅਤੇ ਕੁਦਰਤ ਨੇ ਸਿਰਜਿਆ ਅਧਿਆਤਮ ਦਾ ਅਦਭੁਤ ਅਚੰਬਾ। ਇੱਕ ਹੀ ਘੰਟੇ ਵਿੱਚ ਉਹਨਾਂ ਨੂੰ ਵਿਸ਼ਵ ਦਰਸ਼ਨ ਹੋਇਆ। 'ਮੈਂ ਕੌਣ? ਭਗਵਾਨ ਕੌਣ? ਜਗਤ ਕੌਣ ਚਲਾਉਂਦਾ ਹੈ? ਕਰਮ ਕੀ ਹਨ? ਮੁਕਤੀ ਕੀ ਹੈ? ਆਦਿ ਜਗਤ ਦੇ ਸਾਰੇ ਅਧਿਆਤਮਕ ਪ੍ਰਸ਼ਨਾਂ ਦਾ ਪੂਰਾ ਰਹੱਸ ਪ੍ਰਗਟ ਹੋਇਆ। ਇਸ ਤਰ੍ਹਾਂ ਕੁਦਰਤ ਨੇ ਵਿਸ਼ਵ ਦੇ ਸਾਹਮਣੇ ਇੱਕ ਅਦੁੱਤੀ ਪੂਰਨ ਦਰਸ਼ਨ ਪੇਸ਼ ਕੀਤਾ ਅਤੇ ਉਸਦੇ ਮਾਧਿਅਮ ਬਣੇ ਸ਼੍ਰੀ ਅੰਬਾਲਾਲ ਮੂਲਜੀ ਭਾਈ ਪਟੇਲ, ਗੁਜਰਾਤ ਦੇ ਚਰੋਤਰ ਖੇਤਰ ਦੇ ਭਾਦਰਣ ਪਿੰਡ ਦੇ ਪੱਟੀਦਾਰ, ਕੰਟਰੈਕਟ ਦਾ ਧੰਦਾ ਕਰਨਵਾਲੇ, ਫਿਰ ਵੀ ਪੂਰਨ ਰੂਪ ਵਿੱਚ ਵੀਤਰਾਗ ਪੁਰਖ!

'ਵਪਾਰ ਵਿੱਚ ਧਰਮ ਹੋਣਾ ਚਾਹੀਦਾ ਹੈ, ਧਰਮ ਵਿੱਚ ਵਪਾਰ ਨਹੀ', ਇਸ ਸਿਧਾਂਤ ਨਾਲ ਉਹਨਾਂ ਨੇ ਪੂਰਾ ਜੀਵਨ ਬਤੀਤ ਕੀਤਾ। ਜੀਵਨ ਵਿੱਚ ਕਦੇ ਵੀ ਉਹਨਾਂ ਨੇ ਕਿਸੇ ਕੋਲੋਂ ਪੈਸੇ ਨਹੀਂ ਸਨ ਲਏ, ਸਗੋਂ ਆਪਣੀ ਕਮਾਈ ਨਾਲ ਭਗਤਾਂ ਨੂੰ ਯਾਤਰਾ ਕਰਵਾਉਂਦੇ ਸਨ।

ਉਹਨਾਂ ਨੂੰ ਪ੍ਰਾਪਤੀ ਹੋਈ, ਉਸੇ ਤਰ੍ਹਾਂ ਕੇਵਲ ਦੋ ਹੀ ਘੰਟਿਆਂ ਵਿੱਚ ਹੋਰ ਯਾਜਕ ਜਨਾ (ਮੁਮੁਕਸ਼ੁ) ਨੂੰ ਵੀ ਉਹ ਆਤਮਗਿਆਨ ਦੀ ਪ੍ਰਾਪਤੀ ਕਰਵਾਉਂਦੇ ਸਨ, ਉਹਨਾਂ ਦੇ ਅਦਭੁਤ ਸਿੱਧ ਹੋਏ ਗਿਆਨ ਪ੍ਰਯੋਗ ਨਾਲ। ਉਸ ਨੂੰ ਅਕ੍ਰਮ ਮਾਰਗ ਕਿਹਾ। ਅਕ੍ਰਮ, ਭਾਵ ਬਿਨਾਂ ਕ੍ਰਮ ਦੇ, ਅਤੇ ਕ੍ਰਮ ਭਾਵ ਇੱਕ-ਇੱਕ ਪੌੜੀ, ਕ੍ਰਮ ਅਨੁਸਾਰ ਉੱਪਰ ਚੜਨਾ। ਅਕ੍ਰਮ ਭਾਵ ਲਿਫ਼ਟ ਮਾਰਗ, ਸ਼ਾਰਟ ਕੱਟ।

ਉਹ ਖੁਦ ਹਰੇਕ ਨੂੰ 'ਦਾਦਾ ਭਗਵਾਨ ਕੌਣ?' ਦਾ ਰਹੱਸ ਦੱਸਦੇ ਹੋਏ ਕਹਿੰਦੇ ਸਨ ਕਿ "ਇਹ ਜੋ ਤੁਹਾਨੂੰ ਦਿਖਦੇ ਹਨ ਇਹ ਦਾਦਾ ਭਗਵਾਨ ਨਹੀਂ ਹਨ, ਇਹ ਤਾਂ 'ਏ.ਐਮ.ਪਟੇਲ' ਹਨ। ਅਸੀਂ ਗਿਆਨੀ ਪੁਰਖ ਹਾਂ ਅਤੇ ਅੰਦਰ ਜੋ ਪ੍ਰਗਟ ਹੋਏ ਹਨ, ਉਹ 'ਦਾਦਾ ਭਗਵਾਨ' ਹਨ। ਦਾਦਾ ਭਗਵਾਨ ਤਾਂ ਚੌਦਾਂ ਲੋਕਾਂ ਦੇ ਨਾਥ ਹਨ। ਉਹ ਤੁਹਾਡੇ ਵਿੱਚ ਵੀ ਹਨ, ਸਾਰਿਆਂ ਵਿੱਚ ਹਨ। ਤੁਹਾਡੇ ਵਿੱਚ ਅਵਿਅਕਤ, ਅਪ੍ਰਗਟ ਰੂਪ ਵਿੱਚ ਹਨ ਅਤੇ 'ਇੱਥੇ' ਸਾਡੇ ਅੰਦਰ ਸੰਪੂਰਨ ਰੂਪ ਵਿੱਚ ਪ੍ਰਗਟ ਹੋਏ ਹਨ। ਦਾਦਾ ਭਗਵਾਨ ਨੂੰ ਮੈਂ ਵੀ ਨਮਸਕਾਰ ਕਰਦਾ ਹਾਂ।"

# ਬੇਨਤੀ

ਆਪਤਬਾਣੀ ਮੁੱਖ ਗ੍ਰੰਥ ਹੈ, ਜੋ ਦਾਦਾ ਭਗਵਾਨ ਦੀ ਸ਼੍ਰੀ ਮੁੱਖ ਬਾਣੀ ਤੋਂ, ਓਰਿਜਨਲ ਬਾਣੀ ਤੋਂ ਬਣਿਆ ਹੈ, ਉਸੇ ਗ੍ਰੰਥ ਦੇ ਸੱਤ ਭਾਗ ਕੀਤੇ ਗਏ ਹਨ, ਤਾਂ ਕਿ ਪਾਠਕ ਨੂੰ ਪੜ੍ਹਨ ਵਿੱਚ ਸੁਵਿਧਾ ਹੋਵੇ।

1. ਗਿਆਨੀ ਪੁਰਖ ਦੀ ਪਹਿਚਾਣ
2. ਜਗਤ ਕਰਤਾ ਕੌਣ?
3. ਕਰਮ ਦਾ ਸਿਧਾਂਤ
4. ਅੰਤ:ਕਰਣ ਦਾ ਸਵਰੂਪ
5. ਯਥਾਰਤ ਧਰਮ
6. ਸਰਵ ਦੁੱਖਾਂ ਤੋਂ ਮੁਕਤੀ
7. ਆਤਮਾ ਜਾਣਿਆ ਉਸਨੇ ਸਭ ਜਾਣਿਆ

ਪਰਮ ਪੂਜਨੀਕ ਦਾਦਾ ਸ਼੍ਰੀ ਹਿੰਦੀ ਵਿੱਚ ਬਹੁਤ ਘੱਟ ਬੋਲਦੇ ਸਨ, ਕਦੇ ਹਿੰਦੀ ਭਾਸ਼ਾ ਵਾਲੇ ਲੋਕ ਆ ਜਾਂਦੇ ਸਨ, ਜੋ ਗੁਜਰਾਤੀ ਨਹੀਂ ਸਮਝ ਸਕਦੇ ਸਨ, ਉਹਨਾਂ ਦੇ ਲਈ ਦਾਦਾ ਸ਼੍ਰੀ ਹਿੰਦੀ ਬੋਲ ਲੈਂਦੇ ਸਨ, ਉਹ ਬਾਣੀ ਜੋ ਕੈਸਟਾਂ ਵਿੱਚੋਂ ਟ੍ਰਾਂਸਕ੍ਰਾਈਬ ਕਰਕੇ ਇਹ ਆਪਤਬਾਣੀ ਗ੍ਰੰਥ ਬਣਿਆ ਹੈ! ਉਸੇ ਆਪਤਬਾਣੀ ਗ੍ਰੰਥ ਨੂੰ ਫਿਰ ਤੋਂ ਸੰਕਲਿਤ ਕਰਕੇ ਇਹ ਸੱਤ ਛੋਟੇ ਗ੍ਰੰਥ ਬਣਾਏ ਹਨ। ਉਹਨਾਂ ਦੀ ਹਿੰਦੀ 'ਪਿਓਰ' ਹਿੰਦੀ ਨਹੀਂ ਹੈ, ਫਿਰ ਵੀ ਸੁਣਨ ਵਾਲੇ ਨੂੰ ਉਹਨਾਂ ਦਾ ਆਂਤਰਿਕ ਭਾਵ 'ਐਗਜ਼ੈਕਟ' ਸਮਝ ਵਿੱਚ ਆ ਜਾਂਦਾ ਹੈ। ਉਹਨਾਂ ਦੀ ਬਾਣੀ ਹਿਰਦੇ ਸਪਰਸ਼ੀ, ਹਿਰਦੇ ਭੇਦੀ ਹੋਣ ਦੇ ਕਾਰਣ ਜਿਵੇਂ ਦੀ ਨਿਕਲੀ, ਉਸੇ ਤਰ੍ਹਾਂ ਸੰਕਲਿਤ ਕਰਕੇ ਪੇਸ਼ ਕੀਤੀ ਗਈ ਹੈ ਤਾਂ ਕਿ ਪਾਠਕ ਨੂੰ ਉਹਨਾਂ ਦੇ 'ਡਾਇਰੈਕਟ' ਸ਼ਬਦ ਪਹੁੰਚਣ। ਉਹਨਾਂ ਦੀ ਹਿੰਦੀ ਯਾਨੀ ਗੁਜਰਾਤੀ, ਅੰਗ੍ਰੇਜ਼ੀ ਅਤੇ ਹਿੰਦੀ ਦਾ ਮਿਸ਼ਰਣ। ਫਿਰ ਵੀ ਸੁਣਨ ਨੂੰ, ਪੜ੍ਹਨ ਨੂੰ ਬਹੁਤ ਮਿੱਠੀ ਲੱਗਦੀ ਹੈ, ਨੈਚਰਲ ਲੱਗਦੀ ਹੈ, ਜੀਵੰਤ ਲੱਗਦੀ ਹੈ। ਜੋ ਸ਼ਬਦ ਹੈ, ਉਹ ਭਾਸ਼ਾਂ ਦੀ ਦ੍ਰਿਸ਼ਟੀ ਤੋਂ ਸਿੱਧੇ-ਸਾਦੇ ਹਨ ਪਰ 'ਗਿਆਨੀ ਪੁਰਖ' ਦਾ ਦਰਸ਼ਨ ਨਿਰਾਵਰਣ ਹੈ, ਸੋ: ਉਹਨਾਂ ਦਾ ਹਰ ਇੱਕ ਵਚਨ ਭਾਵਪੂਰਣ, ਮਾਰਮਿਕ, ਮੌਲਿਕ ਅਤੇ ਸਾਹਮਣੇ ਵਾਲੇ ਦੇ ਵਿਊ ਪੁਆਇੰਟ ਨੂੰ ਐਗਜ਼ੈਕਟ ਸਮਝ ਕੇ, ਹੋਣ ਦੇ ਕਾਰਣ ਉਹ ਪਾਠਕ ਦੇ ਦਰਸ਼ਨ ਨੂੰ ਸੁਸਪਸ਼ਟ ਖੋਲ ਦਿੰਦਾ ਹੈ ਅਤੇ ਉਸਨੂੰ ਉਚਾਈ ਤੇ ਲੈ ਜਾਂਦਾ ਹੈ।

**-ਡਾ. ਨੀਰੂਭੈਣ ਅਮੀਨ**

# ਸੰਪਾਦਕ

ਜੀਵਨ ਵਿੱਚ ਇਹੋ ਜਿਹੇ ਕਿੰਨੇ ਹੀ ਅਵਸਰ (ਮੌਕੇ) ਆਉਂਦੇ ਹਨ, ਜਦੋਂ ਆਪਣੇ ਮਨ ਨੂੰ ਸਮਾਧਾਨ ਨਹੀਂ ਮਿਲਦਾ ਕਿ ਇਸ ਤਰ੍ਹਾਂ ਕਿਉਂ ਹੋਇਆ? ਭੂਚਾਲ ਵਿੱਚ ਕਿੰਨੇ ਸਾਰੇ ਲੋਕ ਮਰ ਗਏ, ਬਦ੍ਰੀ-ਕੇਦਾਰਨਾਥ ਦੀ ਯਾਤਰਾ ਕਰਨ ਵਾਲੇ ਬਰਫ਼ ਵਿੱਚ ਦਬ ਗਏ, ਨਿਰਦੋਸ਼ ਬੱਚਾ ਜਨਮ ਲੈਂਦੇ ਹੀ ਅਪੰਗ ਹੋ ਗਿਆ, ਕਿਸੇ ਦੀ ਐਕਸੀਡੈਂਟ ਵਿੱਚ ਮੌਤ ਹੋ ਗਈ..... ਤਾਂ ਇਹ ਕਿਸ ਵਜ੍ਹਾ ਨਾਲ ਹੋਇਆ? ਫਿਰ ਇਹ ਕਰਮ ਦਾ ਫ਼ਲ ਹੈ, ਇਸ ਤਰ੍ਹਾਂ ਸਮਾਧਾਨ ਕਰ ਲੈਂਦੇ ਹਾਂ। ਪਰ ਕਰਮ ਕੀ ਹੈ? ਕਰਮ ਦਾ ਫ਼ਲ ਕਿਸ ਤਰ੍ਹਾਂ ਭੁਗਤਣਾ ਪੈਂਦਾ ਹੈ? ਇਸਦਾ ਰਹੱਸ ਸਮਝ ਵਿੱਚ ਨਹੀਂ ਆਉਂਦਾ।

ਇਹ ਲੋਕ ਕਰਮ ਕਿਸ ਨੂੰ ਕਹਿੰਦੇ ਹਨ? ਨੌਕਰੀ-ਧੰਦਾ, ਸਾਤਵਿਕ ਕੰਮ, ਧਰਮ, ਪੂਜਾ-ਪਾਠ ਵਗੈਰਾ ਪੂਰੇ ਦਿਨ ਜੋ ਵੀ ਕਰਦਾ ਹੈ, ਉਸਨੂੰ ਕਰਮ ਕਹਿੰਦੇ ਹਨ। ਪਰ ਗਿਆਨੀਆਂ ਦੀ ਦ੍ਰਿਸ਼ਟੀ ਨਾਲ ਇਹ ਕਰਮ ਨਹੀਂ ਹੈ, ਬਲਕਿ ਕਰਮ ਫ਼ਲ ਹੈ। ਜੋ ਪੰਜ ਇੰਦਰੀਆਂ ਨਾਲ ਅਨੁਭਵ ਵਿੱਚ ਆਉਂਦੇ ਹਨ, ਉਹ ਸਭ ਕਰਮ ਫ਼ਲ ਹਨ। ਅਤੇ ਕਰਮ ਦਾ ਬੀਜ ਤਾਂ ਬਹੁਤ ਸੂਖ਼ਮ ਹੈ। ਉਹ, ਅਗਿਆਨਤਾ ਨਾਲ 'ਮੈਂ ਕੀਤਾ', ਇਸ ਤਰ੍ਹਾਂ ਕਰਤਾ ਭਾਵ ਨਾਲ ਕਰਮ ਚਾਰਜ ਹੁੰਦਾ ਹੈ।

ਕੋਈ ਆਦਮੀ ਕ੍ਰੋਧ ਕਰਦਾ ਹੈ ਪਰ ਅੰਦਰ ਪਛਚਾਤਾਪ ਕਰਦਾ ਹੈ, ਅਤੇ ਕੋਈ ਆਦਮੀ ਕ੍ਰੋਧ ਕਰਕੇ ਅੰਦਰ ਖੁਸ਼ ਹੁੰਦਾ ਹੈ ਕਿ ਮੈਂ ਕ੍ਰੋਧ ਕੀਤਾ ਉਹ ਠੀਕ ਹੀ ਕੀਤਾ, ਤਾਂ ਹੀ ਇਹ ਸੁਧਰੇਗਾ। ਗਿਆਨੀ ਦੀ ਦ੍ਰਿਸ਼ਟੀ ਵਿੱਚ ਕ੍ਰੋਧ ਕਰਨਾ ਤਾਂ ਪੂਰਵ ਕਰਮ ਦਾ ਫ਼ਲ ਹੈ, ਪਰ ਅੱਜ ਫਿਰ ਤੋਂ ਨਵੇਂ ਕਰਮ ਬੀਜ ਅੰਦਰ ਪਾ ਦਿੰਦਾ ਹੈ। ਅੰਦਰ ਖੁਸ਼ ਹੁੰਦਾ ਹੈ ਤਾਂ ਮਾੜਾ ਬੀਜ ਪਾ ਦਿੱਤਾ ਅਤੇ ਪਛਚਾਤਾਪ ਹੋਵੇ ਤਾਂ ਨਵਾਂ ਬੀਜ ਚੰਗਾ ਪਾ ਰਿਹਾ ਹੈ ਅਤੇ ਇਹ ਜੋ ਕ੍ਰੋਧ ਕਰਦਾ ਹੈ, ਉਹ ਸੂਖ਼ਮ ਕਰਮ ਹੈ, ਉਸਦੇ ਫ਼ਲਸਵਰੂਪ ਕੋਈ ਉਸਨੂੰ ਮਾਰੇਗਾ-ਕੁੱਟੇਗਾ। ਉਸ ਕਰਮ ਫ਼ਲ ਦਾ ਪਰਿਣਾਮ ਇੱਥੇ ਹੀ ਮਿਲ ਜਾਂਦਾ ਹੈ। ਅੱਜ ਜੋ ਕ੍ਰੋਧ ਹੋਇਆ, ਉਹ ਪੂਰਵ ਕਰਮ ਦਾ ਫ਼ਲ ਆਇਆ ਹੈ।

ਕਰਮ ਦਾ 'ਚਾਰਜਿੰਗ' ਕਿਵੇਂ ਹੁੰਦਾ ਹੈ? ਕਰਤਾ ਭਾਵ ਨਾਲ ਕਰਮ 'ਚਾਰਜ' ਹੁੰਦੇ ਹਨ। ਕਰਤਾ ਭਾਵ ਕਿਸ ਨੂੰ ਕਹਿੰਦੇ ਹਨ? ਕਰ ਰਿਹਾ ਹੈ ਕੋਈ ਹੋਰ ਅਤੇ 'ਮੈਂ ਕੀਤਾ' ਇਸ ਤਰ੍ਹਾਂ ਮੰਨ ਲੈਂਦੇ ਹਨ, ਉਹੀ ਕਰਤਾ ਭਾਵ ਹੈ।

ਕਰਤਾ ਭਾਵ ਕਿਉਂ ਹੋ ਜਾਂਦਾ ਹੈ? ਅਹੰਕਾਰ ਨਾਲ। ਅਹੰਕਾਰ ਕਿਸ ਨੂੰ ਕਹਿੰਦੇ ਹਨ? ਜੋ 'ਖੁਦ' ਨਹੀਂ ਹੈ ਫਿਰ ਵੀ ਉੱਥੇ 'ਮੈਂ ਹਾਂ' ਇਸ ਤਰ੍ਹਾਂ ਮੰਨ ਲੈਂਦਾ ਹੈ, 'ਖੁਦ' ਕਰਤਾ ਨਹੀਂ, ਫਿਰ ਵੀ 'ਮੈਂ ਕੀਤਾ', ਇਸ ਤਰ੍ਹਾਂ ਮੰਨ ਲੈਂਦਾ ਹੈ, ਉਹੀ ਅਹੰਕਾਰ ਹੈ। 'ਖੁਦ' ਦੇਹ ਸਵਰੂਪ ਨਹੀਂ ਹੈ, ਬਾਣੀ ਸਵਰੂਪ ਨਹੀਂ ਹੈ, ਮਨ ਸਵਰੂਪ ਨਹੀਂ ਹੈ, ਨਾਮ ਸਵਰੂਪ ਨਹੀਂ ਹੈ, ਫਿਰ ਵੀ ਇਹ ਸਭ 'ਮੈਂ ਹੀ ਹਾਂ' ਖੁਦ ਇਸ ਤਰ੍ਹਾਂ ਮੰਨ ਲੈਂਦਾ ਹੈ, ਉਹੀ ਅਹੰਕਾਰ ਹੈ। ਯਾਨੀ ਅਗਿਆਨਤਾ ਨਾਲ ਅਹੰਕਾਰ ਖੜ੍ਹਾ ਹੋ ਗਿਆ ਹੈ। ਅਤੇ ਉਸੇ ਨਾਲ ਕਰਮ ਬੰਧਨ ਲਗਾਤਾਰ ਹੁੰਦਾ ਹੀ ਰਹਿੰਦਾ ਹੈ।

ਗਿਆਨੀ ਪੁਰਖ ਮਿਲ ਜਾਣ ਤਾਂ ਅਗਿਆਨਤਾ 'ਫਰੈਕਚਰ' ਕਰ ਦਿੰਦੇ ਹਨ ਅਤੇ 'ਖੁਦ ਕੌਣ ਹੈ', ਉਸਦਾ ਗਿਆਨ ਦਿੰਦੇ ਹਨ ਅਤੇ 'ਇਹ ਸਭ ਕੌਣ ਕਰ ਰਿਹਾ ਹੈ', ਉਹ ਗਿਆਨ ਵੀ ਦਿੰਦੇ ਹਨ। ਉਸ ਤੋਂ ਬਾਅਦ ਅਹੰਕਾਰ ਚਲਾ ਜਾਂਦਾ ਹੈ। ਨਵਾਂ ਕਰਮ ਚਾਰਜ ਹੋਣਾ ਬੰਦ ਹੋ ਜਾਂਦਾ ਹੈ, ਫਿਰ ਡਿਸਚਾਰਜ ਕਰਮ ਹੀ ਬਾਕੀ ਰਹਿੰਦੇ ਹਨ। ਉਹਨਾਂ ਦਾ ਸਮਭਾਵ ਨਾਲ ਨਿਕਾਲ ਕਰਨ ਤੋਂ ਬਾਅਦ ਮੁਕਤੀ ਹੋ ਜਾਂਦੀ ਹੈ।

ਪਰਮ ਪੂਜਨੀਕ ਦਾਦਾ ਜੀ ਦੇ ਕੋਲ਼ ਦੋ ਹੀ ਘੰਟਿਆਂ ਵਿੱਚ ਗਿਆਨ ਪ੍ਰਾਪਤੀ ਹੋ ਜਾਂਦੀ ਸੀ।

ਕਰਮ ਦੇ ਬੀਜ ਜੀਵ ਪੂਰਵ ਜਨਮ ਵਿੱਚ ਬੀਜਦਾ ਹੈ ਅਤੇ ਅੱਜ ਇਸ ਜਨਮ ਵਿੱਚ ਕਰਮ ਫ਼ਲ ਭੁਗਤਣੇ ਪੈਂਦੇ ਹਨ। ਤਾਂ ਇੱਥੇ ਕਰਮ ਦਾ ਫ਼ਲ ਦੇਣ ਵਾਲ਼ਾ ਕੌਣ ਹੈ? ਇਸ ਰਹੱਸ ਨੂੰ ਪੂਜਨੀਕ ਦਾਦਾ ਜੀ ਨੇ ਸਮਝਾਇਆ ਕਿ 'ਔਨਲੀ ਸਾਇੰਟਿਫਿਕ ਸਰਕਮਸਟਾਂਸ਼ਿਅਲ ਐਵੀਡੈਂਸ' ਨਾਲ ਇਹ ਫ਼ਲ ਆਉਂਦਾ ਹੈ। ਫ਼ਲ ਭੁਗਤਦੇ ਸਮੇਂ ਅਗਿਆਨਤਾ ਨਾਲ ਰਾਗ-ਦਵੇਸ਼ ਕਰਦਾ ਹੈ, 'ਮੈਂ ਕੀਤਾ' ਇਸ ਤਰ੍ਹਾਂ ਮੰਨਦਾ ਹੈ, ਜਿਸ ਨਾਲ ਨਵਾਂ ਕਰਮ ਚਾਰਜ ਹੁੰਦਾ

ਹੈ। ਗਿਆਨੀ ਪੁਰਖ ਨਵਾਂ ਕਰਮ ਚਾਰਜ ਨਾ ਹੋਵੇ, ਇਹੋ ਜਿਹਾ ਵਿਗਿਆਨ ਦੇ ਦਿੰਦੇ ਹਨ, ਜਿਸ ਨਾਲ ਪਿਛਲੇ ਜਨਮਾਂ ਦੇ ਫ਼ਲ ਪੂਰੇ ਹੋ ਜਾਂਦੇ ਹਨ ਅਤੇ ਨਵਾਂ ਕਰਮ ਚਾਰਜ ਨਹੀਂ ਹੋਵੇਗਾ ਤਾਂ ਫਿਰ ਮੁਕਤੀ ਹੋ ਜਾਂਦੀ ਹੈ।

ਇਸ ਗ੍ਰੰਥ ਵਿੱਚ, ਪਰਮ ਪੂਜਨੀਕ ਦਾਦਾ ਭਗਵਾਨ ਨੇ ਆਪਣੇ ਗਿਆਨ ਵਿੱਚ ਦੇਖ ਕੇ ਦੁਨੀਆਂ ਨੂੰ ਜੋ ਕਰਮ ਦਾ ਸਿਧਾਂਤ ਦਿੱਤਾ ਉਹ ਪ੍ਰਸਤੁਤ ਕੀਤਾ ਗਿਆ ਹੈ। ਉਹ ਦਾਦਾ ਜੀ ਦੀ ਬਾਣੀ ਵਿੱਚ ਸੰਕਲਿਤ ਹੋਇਆ ਹੈ। ਇਹ ਬਹੁਤ ਹੀ ਸੰਖੇਪ ਵਿੱਚ ਹੈ, ਫਿਰ ਵੀ ਪਾਠਕ ਨੂੰ ਕਰਮ ਦਾ ਸਿਧਾਂਤ ਸਮਝ ਵਿੱਚ ਆ ਜਾਵੇਗਾ ਅਤੇ ਜੀਵਨ ਦੇ ਹਰੇਕ ਪ੍ਰਸੰਗ ਵਿੱਚ ਸਮਾਧਾਨ ਪ੍ਰਾਪਤ ਹੋਵੇਗਾ।

**– ਡਾ. ਨੀਰੂਭੈਣ ਅਮੀਨ ਦੇ ਜੈ ਸਚਿੱਦਾਨੰਦ**

# ਕਰਮ ਦਾ ਸਿਧਾਂਤ

## ਰਿਸਪੌਂਸੀਬਲ ਕੌਣ?

**ਪ੍ਰਸ਼ਨ ਕਰਤਾ :** ਜਦੋਂ ਦੂਸਰੀ ਸ਼ਕਤੀ ਸਾਡੇ ਤੋਂ ਕਰਵਾਉਂਦੀ ਹੈ, ਤਾਂ ਇਹ ਕਰਮ ਜੋ ਅਸੀਂ ਗਲਤ ਕਰਦੇ ਹਾਂ, ਉਸ ਕਰਮ ਦੇ ਬੰਧਨ ਸਾਨੂੰ ਕਿਉਂ ਹੁੰਦੇ ਹਨ। ਮੇਰੇ ਤੋਂ ਤਾਂ ਕਰਵਾਇਆ ਗਿਆ ਸੀ?

**ਦਾਦਾ ਸ਼੍ਰੀ :** ਕਿਉਂਕਿ ਤੁਸੀਂ ਜ਼ਿੰਮੇਦਾਰੀ ਸਵੀਕਾਰ ਕਰਦੇ ਹੋ ਕਿ 'ਇਹ ਮੈਂ ਕੀਤਾ।' ਅਤੇ ਅਸੀਂ ਇਹ ਜ਼ਿੰਮੇਦਾਰੀ ਨਹੀਂ ਲੈਂਦੇ, ਤਾਂ ਸਾਨੂੰ ਕੋਈ ਗੁਨਾਹਗਾਰੀ ਨਹੀਂ ਹੈ। ਤੁਸੀਂ ਤਾਂ ਕਰਤਾ ਹੋ। ਮੈਂ ਇਹ ਕੀਤਾ, ਉਹ ਕੀਤਾ, ਖਾਣਾ ਖਾਧਾ, ਪਾਣੀ ਪੀਤਾ, ਇਹਨਾਂ ਸਭ ਦਾ ਮੈਂ ਕਰਤਾ ਹਾਂ' ਇਸ ਤਰ੍ਹਾਂ ਬੋਲਦੇ ਹੋ ਨਾ ਤੁਸੀਂ? ਇਸ ਨਾਲ ਕਰਮ ਬੰਧਦੇ ਹਨ। ਕਰਤਾ ਦੇ ਆਧਾਰ ਨਾਲ ਕਰਮ ਬੰਧਦਾ ਹੈ। ਕਰਤਾ 'ਖੁਦ' ਨਹੀਂ ਹੈ। ਕੋਈ ਆਦਮੀ ਕਿਸੇ ਚੀਜ਼ ਵਿੱਚ ਕਰਤਾ ਨਹੀਂ ਹੈ। ਉਹ ਤਾਂ ਸਿਰਫ਼ ਈਗੋਇਜ਼ਮ ਕਰਦਾ ਹੈ ਕਿ 'ਮੈਂ ਕੀਤਾ।' ਦੁਨੀਆ ਇਸ ਤਰ੍ਹਾਂ ਹੀ ਚੱਲ ਰਹੀ ਹੈ। 'ਅਸੀਂ ਇਹ ਕੀਤਾ, ਅਸੀਂ ਲੜਕੇ ਦਾ ਵਿਆਹ ਕੀਤਾ' ਇਸ ਤਰ੍ਹਾਂ ਦੀ ਗੱਲ ਕਰਨ ਵਿੱਚ ਹਰਜ ਨਹੀਂ ਹੈ, ਗੱਲ ਤਾਂ ਕਰਨੀ ਚਾਹੀਦੀ ਹੈ ਪਰ ਇਹ ਤਾਂ ਅਹੰਕਾਰ ਕਰਦਾ ਹੈ।

'ਤੁਸੀਂ ਚੰਦੂਭਾਈ ਹੋ' ਉਹ ਗਲਤ ਗੱਲ ਨਹੀਂ ਹੈ, ਉਹ ਸੱਚੀ ਗੱਲ ਹੈ। ਪਰ ਰਿਲੇਟਿਵ ਵਿੱਚ ਸੱਚੀ ਹੈ, ਨੌਟ ਰੀਅਲ ਅਤੇ ਤੁਸੀਂ ਰੀਅਲ ਹੋ। ਰਿਲੇਟਿਵ ਸਾਪੇਕਸ਼ ਹੈ ਅਤੇ ਰੀਅਲ ਨਿਰਪੇਕਸ਼ ਹੈ। ਤੁਸੀਂ 'ਖੁਦ' ਨਿਰਪੇਕਸ਼ ਹੋ ਅਤੇ ਬੋਲਦੇ ਹੋ, ਕਿ 'ਮੈਂ ਚੰਦੂਭਾਈ ਹਾਂ'। ਫਿਰ ਤੁਸੀਂ 'ਰਿਲੇਟਿਵ' ਹੋ ਗਏ। ਆਲ ਦੀਜ਼ ਰਿਲੇਟਿਵਜ਼ ਆਰ ਟੈਂਪਰੇਰੀ ਐਡਜਸਟਮੈਂਟਸ। ਕੋਈ ਚੋਰੀ ਕਰਦਾ ਹੈ, ਦਾਨ ਦਿੰਦਾ ਹੈ, ਉਹ ਸਭ ਵੀ ਪਰਸੱਤਾ ਕਰਵਾਉਂਦੀ ਹੈ ਅਤੇ ਉਹ ਖੁਦ ਮੰਨਦਾ ਹੈ ਕਿ 'ਮੈਂ ਕੀਤਾ'। ਤਾਂ ਫਿਰ ਉਸਦੀ ਗੁਨਾਹਗਾਰੀ ਲੱਗਦੀ ਹੈ। ਪੂਰੀ ਜ਼ਿੰਦਗੀ ਵਿੱਚ ਤੁਸੀਂ ਜੋ ਵੀ ਕੁੱਝ ਕਰਦੇ ਹੋ, ਉਸਦਾ ਜ਼ਿੰਮੇਦਾਰ ਕੋਈ ਨਹੀਂ ਹੈ। ਜਨਮ ਤੋਂ ਲੈ ਕੇ 'ਲਾਸਟ ਸਟੇਸ਼ਨ' ਤੱਕ ਜੋ ਕੁੱਝ ਵੀ ਕੀਤਾ, ਉਸਦੀ ਜ਼ਿੰਮੇਦਾਰੀ ਤੁਹਾਡੀ ਹੈ ਹੀ ਨਹੀਂ।

ਪਰ ਤੁਸੀਂ ਖੁਦ ਜ਼ਿੰਮੇਦਾਰੀ ਲੈ ਲੈਂਦੇ ਹੋ ਕਿ, 'ਇਹ ਮੈਂ ਕੀਤਾ, ਇਹ ਮੈਂ ਕੀਤਾ, ਮੈਂ ਮਾੜਾ ਕੀਤਾ, ਮੈਂ ਚੰਗਾ ਕੀਤਾ।' ਇਸ ਤਰ੍ਹਾਂ ਖੁਦ ਹੀ ਜ਼ੋਖਿਮਦਾਰੀ ਲੈਂਦਾ ਹੈ।

**ਪ੍ਰਸ਼ਨ ਕਰਤਾ :** ਕੋਈ ਅਮੀਰ ਹੁੰਦਾ ਹੈ, ਕੋਈ ਗਰੀਬ ਹੁੰਦਾ ਹੈ, ਕੋਈ ਅਨਪੜ੍ਹ ਹੁੰਦਾ ਹੈ, ਇਸ ਤਰ੍ਹਾਂ ਹੋਣਾਂ ਉਸਦਾ ਕੀ ਕਾਰਣ ਹੈ?

**ਦਾਦਾ ਸ਼੍ਰੀ :** ਨੋ ਬਡੀ ਇਜ਼ ਰਿਸਪੌਂਸੀਬਲ (ਕੋਈ ਵੀ ਜ਼ਿੰਮੇਦਾਰ ਨਹੀਂ ਹੈ।)

ਉਹ ਕਰਮ ਦਾ ਕਿੰਨਾ ਜ਼ੋਖਿਮਦਾਰ ਹੈ? ਉਹ 'ਮੈਂ ਕੀਤਾ' ਇਸ ਤਰ੍ਹਾਂ ਕਹਿੰਦਾ ਹੈ, ਉਹ ਉਨਾਂ ਹੀ ਜ਼ੋਖਿਮਦਾਰ ਹੈ, ਦੂਸਰਾ ਕੁੱਝ ਨਹੀ। 'ਮੈਂ ਕੀਤਾ' ਇਸ ਤਰ੍ਹਾਂ ਈਗੋਇਜ਼ਮ ਕਰਦਾ ਹੈ, ਇਨਾਂ ਜ਼ੋਖਿਮਦਾਰ ਹੈ। ਇਹ ਜੋ ਜਾਨਵਰ ਹਨ, ਉਹ ਜ਼ੋਖਿਮਦਾਰ ਹੈ ਹੀ ਨਹੀਂ, ਕਿਉਂਕਿ ਉਹ ਈਗੋਇਜ਼ਮ ਕਰਦੇ ਹੀ ਨਹੀਂ।

ਇਹ ਸ਼ੇਰ ਹੈ ਨਾ, ਉਹ ਕਿੰਨੇ ਸਾਰੇ ਜਾਨਵਰਾਂ ਨੂੰ ਮਾਰ ਦਿੰਦਾ ਹੈ, ਖਾ ਜਾਂਦਾ ਹੈ ਪਰ ਉਸਨੂੰ ਜ਼ੋਖਿਮਦਾਰੀ ਨਹੀਂ ਹੈ। ਬਿਲਕੁਲ, ਨੋ ਰਿਸਪੌਂਸੀਬਿਲਿਟੀ। ਇਹ ਆਦਮੀ ਤਾਂ, 'ਮੈਂ ਇਹ ਕੀਤਾ, ਮੈਂ ਉਹ ਕੀਤਾ' ਕਹਿੰਦਾ ਹੈ, 'ਮੈਂ ਮਾੜਾ ਕੀਤਾ, ਮੈਂ ਚੰਗਾ ਕੀਤਾ' ਇਸ ਤਰ੍ਹਾਂ ਅਹੰਕਾਰ ਕਰਦਾ ਹੈ ਅਤੇ ਸਾਰੀ ਜ਼ਿੰਮੇਦਾਰੀ ਸਿਰ ਤੇ ਲੈਂਦਾ ਹੈ। ਬਿੱਲੀ ਇੰਨੇ ਸਾਰੇ ਚੂਹੇ ਖਾ ਜਾਂਦੀ ਹੈ, ਪਰ ਉਸਨੂੰ ਜ਼ੋਖਿਮਦਾਰੀ ਨਹੀਂ ਹੈ। ਨੋ ਬਡੀ ਇਜ਼ ਰਿਸਪੌਂਸੀਬਲ ਐਕਸੈਪਟ ਮੈਨਕਾਈਂਨਡ। ਦੇਵਲੋਕ ਵੀ ਰਿਸਪੌਂਸੀਬਲ ਨਹੀਂ ਹਨ।

ਇਧਰ ਤੁਹਾਨੂੰ ਸੰਪੂਰਨ (ਪੂਰਾ) ਸੱਚ ਜਾਣਨ ਨੂੰ ਮਿਲੇਗਾ। ਇਹ ਗਿਲਟ (Gilted) ਸੱਚ ਨਹੀਂ ਹੈ, ਕੰਪਲੀਟ ਸੱਚ ਹੈ। ਅਸੀਂ 'ਜੋ ਹੈ ਉਹੀ' ਬੋਲਦੇ ਹਾਂ।

ਦੁਨੀਆ ਇਸੇ ਤਰ੍ਹਾਂ ਹੀ ਚੱਲ ਰਹੀ ਹੈ। ਉਹ ਈਗੋਇਜ਼ਮ ਕਰਦਾ ਹੈ, ਇਸ ਲਈ ਕਰਮ ਬੰਨਦਾ ਹੈ।

## ਕਰਮ ਬੰਧਨ, ਫ਼ਰਜ ਨਾਲ ਜਾਂ ਕਰਤਾ ਭਾਵ ਨਾਲ?

**ਪ੍ਰਸ਼ਨ ਕਰਤਾ :** ਪਰ ਇਸ ਤਰ੍ਹਾਂ ਕਿਹਾ ਹੈ ਨਾ ਕਿ ਕਰਮ ਅਤੇ ਫ਼ਰਜ ਨਾਲ ਹੀ ਮੋਕਸ਼ ਹੈ?

**ਦਾਦਾ ਸ਼੍ਰੀ :** ਤੁਸੀਂ ਜੋ ਕਰਮ ਕਰਦੇ ਹੋ, ਉਹ ਕਰਮ ਤੁਸੀਂ ਖੁਦ ਨਹੀਂ ਕਰਦੇ ਪਰ ਤੁਹਾਨੂੰ ਇਸ ਤਰ੍ਹਾਂ ਲੱਗਦਾ ਹੈ ਕਿ, 'ਮੈਂ ਕਰਦਾ ਹਾਂ।' ਇਸਦਾ ਕਰਤਾ (ਕਰਨ ਵਾਲਾ) ਕੌਣ ਹੈ? 'ਚੰਦੂਭਾਈ' ਹੈ। 'ਤੁਸੀਂ' ਜੇ 'ਚੰਦੂਭਾਈ' ਹੋ, ਤਾਂ 'ਤੁਸੀਂ' ਕਰਮ ਦੇ ਕਰਤਾ ਹੋ ਅਤੇ ਜੇ 'ਤੁਸੀਂ' 'ਆਤਮਾ' ਹੋ ਗਏ, ਤਾਂ ਫਿਰ 'ਤੁਸੀਂ' ਕਰਮ ਦੇ ਕਰਤਾ ਨਹੀਂ ਹੋ। ਫਿਰ ਤੁਹਾਨੂੰ ਕਰਮ ਲੱਗਦਾ ਹੀ ਨਹੀਂ। ਤੁਸੀਂ 'ਮੈਂ ਚੰਦੂਭਾਈ ਹਾਂ' ਬੋਲ ਕੇ ਕਰਦੇ ਹੋ, ਹਕੀਕਤ ਵਿੱਚ ਤੁਸੀਂ ਚੰਦੂਭਾਈ ਹੋ ਹੀ ਨਹੀਂ, ਇਸ ਲਈ ਕਰਮ ਲੱਗਦਾ ਹੈ।

**ਪ੍ਰਸ਼ਨ ਕਰਤਾ :** ਚੰਦੂਭਾਈ ਤਾਂ ਲੋਕਾਂ ਦੇ ਲਈ ਹੈ ਪਰ ਆਤਮਾ ਜੋ ਹੁੰਦੀ ਹੈ, ਉਹ ਕਰਮ ਕਰਵਾਉਂਦੀ ਹੈ ਨਾ?

**ਦਾਦਾ ਸ਼੍ਰੀ :** ਨਹੀਂ। ਆਤਮਾ ਕੁੱਝ ਨਹੀਂ ਕਰਵਾਉਂਦਾ, ਉਹ ਤਾਂ ਇਸ ਵਿੱਚ ਹੱਥ ਹੀ ਨਹੀਂ ਪਾਉਂਦਾ। ਔਨਲੀ ਸਾਇੰਟਿਫਿਕ ਸਰਕਮਸਟਾਂਸ਼ਿਅਲ ਐਵੀਡੈਂਸ ਸਭ ਕਰਦਾ ਹੈ। ਆਤਮਾ, ਉਹੀ ਭਗਵਾਨ ਹੈ। ਤੁਸੀਂ ਆਤਮਾ ਨੂੰ ਪਹਿਚਾਣੋ ਤਾਂ ਫਿਰ ਤੁਸੀਂ ਭਗਵਾਨ ਹੋ ਗਏ, ਪਰ ਤੁਹਾਨੂੰ ਆਤਮਾ ਦੀ ਪਹਿਚਾਣ ਹੋਈ ਨਹੀਂ ਹੈ ਨਾ! ਇਸਦੇ ਲਈ ਆਤਮਾ ਦਾ ਗਿਆਨ ਹੋਣਾ ਚਾਹੀਦਾ ਹੈ।

**ਪ੍ਰਸ਼ਨ ਕਰਤਾ :** ਉਸਦੇ ਲਈ, ਆਤਮਾ ਦੀ ਪਹਿਚਾਣ ਹੋਣ ਲਈ ਟਾਈਮ ਲੱਗਦਾ ਹੈ, ਸਟਡੀ ਕਰਨੀ ਪੈਂਦੀ ਹੈ ਨਾ?

**ਦਾਦਾ ਸ਼੍ਰੀ :** ਨਹੀਂ, ਉਹ ਲੱਖਾਂ ਜਨਮ ਸਟਡੀ ਕਰਨ ਨਾਲ ਵੀ ਨਹੀਂ ਹੁੰਦਾ। 'ਗਿਆਨੀ ਪੁਰਖ' ਮਿਲ ਜਾਣ ਤਾਂ ਤੁਹਾਨੂੰ ਆਤਮਾ ਦੀ ਪਹਿਚਾਣ ਹੋ ਜਾਵੇਗੀ।

'ਮੈਂ ਕੀਤਾ' ਕਿਹਾ ਕਿ ਕਰਮ ਬੰਧਨ ਹੋ ਜਾਂਦਾ ਹੈ। 'ਇਹ ਮੈਂ ਕੀਤਾ' ਇਸ ਵਿੱਚ 'ਈਗੋਇਜ਼ਮ' ਹੈ ਅਤੇ 'ਈਗੋਇਜ਼ਮ' ਨਾਲ ਕਰਮ ਬੰਧਦਾ ਹੈ।

ਜਿੱਥੇ 'ਈਗੋਇਜ਼ਮ' ਹੀ ਨਹੀਂ, 'ਮੈਂ ਕੀਤਾ' ਇਸ ਤਰ੍ਹਾਂ ਨਹੀਂ ਹੈ, ਉਥੇ ਕਰਮ ਨਹੀਂ ਹੁੰਦਾ ਹੈ। ਖਾਣਾ ਵੀ ਚੰਦੂਭਾਈ ਖਾਂਦਾ ਹੈ, ਤੁਸੀਂ ਖੁਦ ਕਦੇ ਨਹੀਂ ਖਾਂਦੇ। ਸਭ ਬੋਲਦੇ ਹਨ ਕਿ, 'ਮੈਂ ਖਾਦਾ', ਉਹ ਸਭ ਗਲਤ ਹੈ।

**ਪ੍ਰਸ਼ਨ ਕਰਤਾ :** ਉਹ ਸਭ ਚੰਦੂਭਾਈ ਕਰਦਾ ਹੈ?

**ਦਾਦਾ ਸ਼੍ਰੀ :** ਹਾਂ, ਚੰਦੂਭਾਈ ਸਭ ਖਾਂਦਾ ਹੈ ਅਤੇ ਚੰਦੂਭਾਈ ਹੀ ਪੁਦਗਲ ਹੈ, ਉਹ ਆਤਮਾ ਨਹੀਂ ਹੈ। ਗੱਲ ਸਮਝ ਵਿੱਚ ਆਉਂਦੀ ਹੈ ਨਾ? ਤੁਹਾਡਾ ਸਭ ਕੌਣ ਚਲਾਉਂਦਾ ਹੈ? ਕੰਮ-ਧੰਦਾ ਕੌਣ ਕਰਦਾ ਹੈ?

**ਪ੍ਰਸ਼ਨ ਕਰਤਾ :** ਅਸੀਂ ਹੀ ਚਲਾਉਂਦੇ ਹਾਂ।

**ਦਾਦਾ ਸ਼੍ਰੀ :** ਉਏ, ਤੁਸੀਂ ਕੌਣ ਹੋ ਚਲਾਉਣ ਵਾਲੇ! ਤੁਹਾਨੂੰ ਸੰਡਾਸ ਜਾਣ ਦੀ ਸ਼ਕਤੀ ਹੈ? ਕਿਸੇ ਡਾਕਟਰ ਨੂੰ ਹੋਵੇਗੀ?

**ਪ੍ਰਸ਼ਨ ਕਰਤਾ :** ਕਿਸੇ ਨੂੰ ਨਹੀਂ ਹੈ।

**ਦਾਦਾ ਸ਼੍ਰੀ :** ਅਸੀਂ ਬੜੌਦਾ ਵਿੱਚ ਫੌਰਨ ਰਿਟਰਨ ਸਭ ਡਾਕਟਰਾਂ ਨੂੰ ਬੁਲਾਇਆ ਅਤੇ ਕਿਹਾ ਕਿ, 'ਤੁਹਾਡੇ ਵਿਚੋਂ ਕਿਸੇ ਨੂੰ ਸੰਡਾਸ ਜਾਣ ਦੀ ਸ਼ਕਤੀ ਹੈ?' ਤਾਂ ਉਹ ਕਹਿਣ ਲੱਗੇ, 'ਜੀ, ਅਸੀਂ ਤਾਂ ਬਹੁਤ ਪੇਸ਼ੰਟ (ਮਰੀਜ਼) ਨੂੰ ਕਰਾ ਦਿੰਦੇ ਹਾਂ।' ਫਿਰ ਅਸੀਂ ਦੱਸਿਆ ਕਿ 'ਭਾਈ ਸਾਹਿਬ, ਜਦੋਂ ਤੁਹਾਡਾ ਸੰਡਾਸ ਬੰਦ ਹੋ ਜਾਵੇਗਾ, ਫਿਰ ਤੁਹਾਨੂੰ ਪਤਾ ਚੱਲ ਜਾਵੇਗਾ ਕਿ ਉਹ ਸਾਡੀ ਸ਼ਕਤੀ ਨਹੀਂ ਸੀ, ਉਦੋਂ ਦੂਸਰੇ ਡਾਕਟਰ ਦੀ ਜ਼ਰੂਰਤ ਪਵੇਗੀ।' ਖੁਦ ਨੂੰ ਸੰਡਾਸ ਜਾਣ ਦੀ ਵੀ ਸਵਤੰਤਰ ਸ਼ਕਤੀ ਨਹੀਂ ਹੈ ਅਤੇ ਇਹ ਲੋਕ ਕਹਿੰਦੇ ਹਨ ਕਿ 'ਅਸੀਂ ਆਏ, ਅਸੀਂ ਗਏ, ਅਸੀਂ ਸੌਂ ਗਏ, ਅਸੀਂ ਇਹ ਕੀਤਾ, ਅਸੀਂ ਉਹ ਕੀਤਾ, ਅਸੀਂ ਵਿਆਹ ਕੀਤਾ।' ਵਿਆਹ ਕਰਨ ਵਾਲਾ ਤੂੰ ਘਣਚੱਕਰ ਕੌਣ ਹੈ?! ਵਿਆਹ ਤਾਂ ਹੋ ਗਿਆ ਸੀ। ਪਿਛਲੇ ਜਨਮ ਵਿੱਚ ਯੋਜਨਾ ਬਣ ਗਈ ਸੀ, ਉਸਦਾ ਅੱਜ ਅਮਲ ਵਿੱਚ ਆਇਆ। ਉਹ ਵੀ ਤੁਸੀਂ ਨਹੀਂ ਕੀਤਾ, ਉਹ ਕੁਦਰਤ ਨੇ ਕੀਤਾ ਹੈ। ਸਭ ਲੋਕ 'ਈਗੋਇਜ਼ਮ' ਕਰਦੇ ਹਨ ਕਿ 'ਮੈਂ ਇਹ ਕੀਤਾ, ਮੈਂ ਉਹ ਕੀਤਾ।' ਪਰ ਤੁਸੀਂ ਕੀ ਕੀਤਾ? ਸੰਡਾਸ ਜਾਣ ਦੀ ਤਾਂ ਸ਼ਕਤੀ ਹੈ ਨਹੀਂ। ਇਹ ਸਭ ਕੁਦਰਤ ਦੀ ਸ਼ਕਤੀ ਹੈ।

ਬਾਕੀ ਭ੍ਰਾਂਤੀ (ਭਰਮ) ਹੈ। ਦੂਸਰੀ ਸ਼ਕਤੀ ਤੁਹਾਡੇ ਕੋਲੋਂ ਕਰਵਾਉਂਦੀ ਹੈ ਅਤੇ ਤੁਸੀਂ ਖੁਦ ਮੰਨਦੇ ਹੋ ਕਿ 'ਇਹ ਮੈਂ ਕੀਤਾ।'

## ਕਰਮ, ਕਰਮਫ਼ਲ ਦਾ ਸਾਇੰਸ !

**ਦਾਦਾ ਸ਼੍ਰੀ :** ਤੁਹਾਡਾ ਸਭ ਕੁੱਝ ਕੌਣ ਚਲਾਉਂਦਾ ਹੈ?

**ਪ੍ਰਸ਼ਨ ਕਰਤਾ :** ਸਭ ਕਰਮ ਅਨੁਸਾਰ ਚੱਲ ਰਿਹਾ ਹੈ। ਹਰ ਆਦਮੀ ਕਰਮ ਵਿੱਚ ਬੰਧਿਆ ਹੋਇਆ ਹੈ।

**ਦਾਦਾ ਸ਼੍ਰੀ :** ਉਹ ਕਰਮ ਕੌਣ ਕਰਵਾਉਂਦਾ ਹੈ?

**ਪ੍ਰਸ਼ਨ ਕਰਤਾ :** ਤੁਹਾਡਾ ਇਹ ਸਵਾਲ ਬੜਾ ਔਖਾ ਹੈ। ਕਈ ਜਨਮਾਂ ਤੋਂ ਕਰਮ ਦਾ ਚੱਕਰ ਚੱਲ ਰਿਹਾ ਹੈ। ਕਰਮ ਦੀ ਥਿਊਰੀ ਤੁਸੀਂ ਸਮਝਾਓ।

**ਦਾਦਾ ਸ਼੍ਰੀ:** ਰਾਤ ਨੂੰ ਗਿਆਰਾਂ ਵਜੇ ਤੁਹਾਡੇ ਘਰ ਕੋਈ ਗੈਸਟ ਆਉਂਣ, ਚਾਰ-ਪੰਜ ਆਦਮੀ, ਤਾਂ ਤੁਸੀਂ ਕੀ ਕਹਿੰਦੇ ਹੋ ਕਿ, 'ਆਓ ਜੀ, ਆਓ ਜੀ, ਇਧਰ ਬੈਠੋ ਜੀ' ਅਤੇ ਅੰਦਰ ਕੀ ਚਲਦਾ ਹੈ, ਇਹ ਇਸ ਵਕਤ ਕਿੱਥੋਂ ਆ ਗਏ, ਇੰਨੀ ਰਾਤ ਨੂੰ,' ਇਸ ਤਰ੍ਹਾਂ ਨਹੀਂ ਹੁੰਦਾ? ਤੁਹਾਨੂੰ ਪਸੰਦ ਨਾ ਹੋਵੇ ਤਾਂ ਵੀ ਤੁਸੀਂ ਖੁਸ਼ ਹੁੰਦੇ ਹੋ ਨਾ?

**ਪ੍ਰਸ਼ਨ ਕਰਤਾ :** ਨਹੀਂ, ਮਨ ਵਿੱਚ ਉਸ ਉਤੇ ਗੁੱਸਾ ਆਉਂਦਾ ਹੈ।

**ਦਾਦਾ ਸ਼੍ਰੀ :** ਅਤੇ ਬਾਹਰ ਤੋਂ ਵਧੀਆ ਰੱਖਦੇ ਹੋ?! ਹਾਂ, ਤਾਂ ਉਹ ਹੀ ਕਰਮ ਹੈ। ਬਾਹਰ ਜੋ ਰੱਖਦੇ ਹੋ, ਉਹ ਕਰਮ ਨਹੀਂ ਹੈ। ਅੰਦਰ ਜੋ ਹੁੰਦਾ ਹੈ, ਉਹੀ ਕਰਮ ਹੈ। ਉਹ ਕਾੱਜ਼ ਹੈ, ਉਸਦੀ ਇਫ਼ੈਕਟ ਆਵੇਗੀ। ਕਦੇ ਇਸ ਤਰ੍ਹਾਂ ਹੁੰਦਾ ਹੈ ਕਿ ਤੁਹਾਨੂੰ ਆਪਣੀ ਸੱਸ ਤੇ ਗੁੱਸਾ ਆਉਂਦਾ ਹੈ?

**ਪ੍ਰਸ਼ਨ ਕਰਤਾ :** ਮਨ ਵਿੱਚ ਤਾਂ ਇਸ ਤਰ੍ਹਾਂ ਬਹੁਤ ਹੁੰਦਾ ਹੈ।

**ਦਾਦਾ ਸ਼੍ਰੀ :** ਉਹੀ ਕਰਮ ਹੈ। ਉਹ ਅੰਦਰ ਜੋ ਹੁੰਦਾ ਹੈ ਨਾ, ਉਹੀ ਕਰਮ ਹੈ। ਕਰਮ ਨੂੰ ਦੂਸਰਾ ਕੋਈ ਦੇਖ ਨਹੀਂ ਸਕਦਾ ਅਤੇ ਜੋ ਦੂਸਰਾ ਕੋਈ ਦੇਖ ਸਕਦਾ ਹੈ, ਉਹ ਕਰਮ ਫ਼ਲ ਹੈ। ਪਰ ਦੁਨੀਆ ਦੇ ਲੋਕ ਤਾਂ, ਜੋ ਅੱਖਾਂ ਨਾਲ

ਦਿਖਦਾ ਹੈ ਕਿ ਤੁਸੀਂ ਗੁੱਸਾ ਕੀਤਾ, ਉਸਨੂੰ ਹੀ ਕਰਮ ਕਹਿੰਦੇ ਹਨ। ਤੁਸੀਂ ਗੁੱਸਾ ਕੀਤਾ, ਇਸ ਲਈ ਤੁਹਾਨੂੰ ਸੱਸ ਨੇ ਮਾਰ ਦਿੱਤਾ, ਉਸਨੂੰ ਇਹ ਲੋਕ ਕਰਮ ਦਾ ਫ਼ਲ ਆਇਆ ਇਸ ਤਰ੍ਹਾਂ ਕਹਿੰਦੇ ਹਨ ਨਾ।

**ਪ੍ਰਸ਼ਨ ਕਰਤਾ :** ਇਸ ਜਨਮ ਵਿੱਚ ਜੋ ਵੀ ਰਾਗ-ਦਵੇਸ਼ ਹੁੰਦੇ ਹਨ, ਉਸਦਾ ਫ਼ਲ ਇਸੇ ਜਨਮ ਵਿੱਚ ਭੁਗਤਣਾ ਪੈਂਦਾ ਹੈ ਜਾਂ ਅਗਲੇ ਜਨਮ ਵਿੱਚ ਭੁਗਤਣਾ ਪੈਂਦਾ ਹੈ? ਜੋ ਵੀ ਅਸੀਂ ਚੰਗੇ ਕਰਮ ਕਰਦੇ ਹਾਂ, ਬੁਰੇ ਕਰਮ ਕਰਦੇ ਹਾਂ, ਉਸਦਾ ਇਸ ਜਨਮ ਵਿੱਚ ਹੀ ਫ਼ਲ ਮਿਲਦਾ ਹੈ ਕਿ ਅਗਲੇ ਜਨਮ ਵਿੱਚ ਫ਼ਲ ਮਿਲਦਾ ਹੈ?

**ਦਾਦਾ ਸ਼੍ਰੀ :** ਇਸ ਤਰ੍ਹਾਂ ਹੈ, ਚੰਗਾ ਕੀਤਾ, ਮਾੜਾ ਕੀਤਾ, ਉਹ (ਸਥੂਲ) ਕਰਮ ਹੈ। ਉਸਦਾ ਫ਼ਲ ਤਾਂ ਇਸ ਜਨਮ ਵਿੱਚ ਹੀ ਭੁਗਤਣਾ ਪੈਂਦਾ ਹੈ। ਸਭ ਲੋਕ ਦੇਖਦੇ ਹਨ ਕਿ ਇਸਨੇ ਇਹ ਮਾੜਾ ਕਰਮ ਕੀਤਾ, ਇਹ ਚੋਰੀ ਕੀਤੀ, ਇਸਨੇ ਬੇਈਮਾਨੀ ਕੀਤੀ, ਇਸਨੇ ਦਗਾ ਕੀਤਾ, ਉਹ ਸਭ ਸਥੂਲ ਕਰਮ ਹੈ। ਜਿਸਨੂੰ ਲੋਕ ਦੇਖ ਸਕਦੇ ਹਨ, ਉਸ ਕਰਮ ਦਾ ਫ਼ਲ ਇਧਰ ਹੀ ਭੁਗਤਣਾ ਪੈਂਦਾ ਹੈ। ਅਤੇ ਉਹ ਕਰਮ ਕਰਦੇ ਸਮੇਂ ਜੋ ਰਾਗ-ਦਵੇਸ਼ ਪੈਦਾ ਹੁੰਦੇ ਹਨ, ਉਹ ਅਗਲੇ ਜਨਮ ਵਿੱਚ ਭੁਗਤਣੇ ਪੈਂਦੇ ਹਨ। ਰਾਗ-ਦਵੇਸ਼ ਹਨ ਉਹ ਸੂਖ਼ਮ ਗੱਲ ਹੈ, ਉਹੀ ਯੋਜਨਾ (ਸਕੀਮ, ਪਲਾਨਿੰਗ) ਹੈ। ਫਿਰ ਯੋਜਨਾ ਰੂਪਕ ਵਿੱਚ ਆ ਜਾਵੇਗੀ, ਜੋ ਕਾਗਜ਼ ਤੇ ਹੈ, ਨਕਸ਼ਾ ਹੈ, ਉਹ ਰੂਪਕ ਵਿੱਚ ਆ ਜਾਵੇਗੀ ਅਤੇ ਰੂਪਕ ਵਿੱਚ ਜੋ ਆਇਆ ਉਹ (ਸਥੂਲ) ਕਰਮ ਹੈ। ਜੋ ਦੂਸਰਾ ਆਦਮੀ ਦੇਖ ਸਕਦਾ ਹੈ ਕਿ ਇਸ ਨੇ ਗਾਲ਼੍ਹ ਕੱਢੀ, ਇਸਨੇ ਮਾਰਿਆ, ਇਸਨੇ ਪੈਸੇ ਨਹੀਂ ਦਿੱਤੇ, ਉਹ ਸਭ ਇਧਰ ਦਾ ਇਧਰ ਹੀ ਭੁਗਤਣਾ ਪੈਂਦਾ ਹੈ। ਦੇਖੋ, ਮੈਂ ਤੁਹਾਨੂੰ ਗੱਲ ਦਸਦਾ ਹਾਂ ਕਿ ਇਹ ਸਭ ਕਿਸ ਤਰ੍ਹਾਂ ਚੱਲਦਾ ਹੈ।

ਇੱਕ ਤੇਰਾਂ ਸਾਲ ਦਾ ਲੜਕਾ ਹੈ। ਉਸਦੇ ਪਿਤਾ ਕਹਿੰਦੇ ਹਨ ਕਿ, 'ਤੂੰ ਹੋਟਲ ਵਿੱਚ ਖਾਣ ਕਿਉਂ ਜਾਂਦਾ ਹੈ? ਤੇਰੀ ਸਿਹਤ ਵਿਗੜ ਜਾਵੇਗੀ। ਤੈਨੂੰ ਕੁਸੰਗ ਮਿਲਿਆ ਹੈ, ਤੈਨੂੰ ਇਹ ਸਭ ਕਰਨਾ ਠੀਕ ਨਹੀਂ ਹੈ।' ਇਸ ਤਰ੍ਹਾਂ ਬਾਪ ਬੇਟੇ ਨੂੰ ਬਹੁਤ ਝਿੜਕਦਾ ਹੈ। ਲੜਕੇ ਨੂੰ ਵੀ ਅੰਦਰ ਬਹੁਤ ਪਛਤਾਵਾ

ਹੁੰਦਾ ਹੈ ਅਤੇ ਨਿਸ਼ਚੇ ਕਰਦਾ ਹੈ ਕਿ ਹੁਣ ਹੋਟਲ ਵਿੱਚ ਨਹੀਂ ਜਾਵਾਂਗਾ। ਪਰ ਜਦੋਂ ਉਹ ਕੁਸੰਗਵਾਲਾ ਆਦਮੀ ਮਿਲਦਾ ਹੈ, ਉਦੋਂ ਸਭ ਭੁੱਲ ਜਾਂਦਾ ਹੈ ਅਤੇ ਹੋਟਲ ਦੇਖਦਿਆਂ ਹੀ ਤੇ ਹੋਟਲ ਵਿੱਚ ਘੁਸ ਜਾਂਦਾ ਹੈ। ਉਹ ਆਪਣੀ ਮਰਜ਼ੀ ਨਾਲ ਨਹੀਂ ਕਰਦਾ। ਇਹ ਉਸਦੇ ਕਰਮ ਦਾ ਉਦੈ ਹੈ। ਆਪਣੇ ਲੋਕ ਕੀ ਕਹਿੰਦੇ ਹਨ ਕਿ ਖਰਾਬ ਖਾਂਦਾ ਹੈ। ਉਏ, ਉਹ ਕੀ ਕਰੇਗਾ ਵਿਚਾਰਾ? ਉਸਦੇ ਕਰਮ ਦੇ ਉਦੈ ਨਾਲ ਇਹ ਵਿਚਾਰੇ ਨੂੰ ਹੁੰਦਾ ਹੈ। ਪਰ ਤੁਹਾਨੂੰ ਉਸਨੂੰ ਕਹਿਣਾ ਨਹੀਂ ਛੱਡਣਾ ਹੈ, ਕਹਿੰਦੇ ਰਹਿਣਾ ਹੈ। ਡਰਾਮੈਟਿਕ (ਨਾਟਕੀ ਤੌਰ ਤੇ) ਕਹਿਣਾ ਕਿ 'ਬੇਟਾ, ਇਸ ਤਰ੍ਹਾਂ ਨਾ ਕਰੋ, ਤੇਰੀ ਸਿਹਤ ਵਿਗੜ ਜਾਵੇਗੀ।' ਪਰ ਉੱਥੇ ਤਾਂ ਸੱਚਾ ਬੋਲਦਾ ਹੈ ਕਿ 'ਨਾਲਾਇਕ ਹੈ, ਬਦਮਾਸ਼ ਹੈ' ਅਤੇ ਮਾਰਦਾ ਹੈ। ਇਸ ਤਰ੍ਹਾਂ ਨਹੀਂ ਕਰਨਾ ਹੈ। ਇਸ ਨਾਲ ਤਾਂ ਯੂ ਆਰ ਅਨਫਿੱਟ ਟੂ ਬੀ ਏ ਫ਼ਾਦਰ। ਫਿੱਟ ਤਾਂ ਹੋਣਾ ਚਾਹੀਦਾ ਹੈ ਨਾ? ਉਹ ਅਨਕੁਆਲੀਫ਼ਾਈਡ ਫ਼ਾਦਰ ਅਤੇ ਮਦਰ ਕੀ ਚੱਲਦੇ ਹਨ? ਕੁਆਲੀਫ਼ਾਈਡ ਨਹੀਂ ਹੋਣਾ ਚਾਹੀਦਾ?

ਇਹ ਬੱਚਾ ਜੋ ਹੋਟਲ ਵਿੱਚ ਖਾਂਦਾ ਹੈ, ਉਸਨੂੰ ਆਪਣੇ ਲੋਕ ਬੋਲਦੇ ਹਨ, ਕਿ 'ਉਸਨੇ ਕਰਮ ਬੰਨਿਆ।' ਆਪਣੇ ਲੋਕਾਂ ਨੂੰ ਅੱਗੇ ਦੀ ਗੱਲ ਸਮਝ ਵਿੱਚ ਨਹੀਂ ਆਉਂਦੀ। ਸੱਚ ਤਾਂ ਇਹ ਹੈ ਕਿ, ਬੱਚੇ ਤੋਂ ਉਸਦੀ ਇੱਛਾ ਦੇ ਵਿਰੁੱਧ ਹੋ ਜਾਂਦਾ ਹੈ। ਪਰ ਇਹ ਲੋਕ ਉਸਨੂੰ ਕਰਮ ਕਹਿੰਦੇ ਹਨ। ਉਸਦਾ ਜੋ ਫ਼ਲ ਆਉਂਦਾ ਹੈ, ਉਸਨੂੰ ਪੇਚਿਸ਼, ਡਿਸੰਟਰੀ (Dysentery) ਹੁੰਦਾ ਹੈ, ਤਾਂ ਬੋਲਦੇ ਹਨ ਕਿ 'ਤੂੰ ਇਹ ਕਰਮ ਖਰਾਬ ਕੀਤਾ ਸੀ, ਕਿ ਹੋਟਲ ਵਿੱਚ ਖਾਣਾ ਖਾਂਦਾ ਸੀ, ਇਸ ਲਈ ਇਸ ਤਰ੍ਹਾਂ ਹੋਇਆ।' ਉਹ ਕਰਮ ਫ਼ਲ ਦਾ ਪਰਿਣਾਮ ਹੈ। ਇਸ ਜਨਮ ਵਿੱਚ ਜੋ ਕੰਮ ਕੀਤਾ, ਉਸਦਾ ਪਰਿਣਾਮ ਇਧਰ ਹੀ ਭੁਗਤਣਾ ਪੈਂਦਾ ਹੈ।

**ਪ੍ਰਸ਼ਨ ਕਰਤਾ :** ਇਸ ਜਨਮ ਵਿੱਚ ਅਸੀਂ ਨਵਾਂ ਕਰਮ ਕਿਵੇਂ ਬੰਨਾਂਗੇ? ਜਦੋਂ ਕਿ ਅਸੀਂ ਪਿਛਲੇ ਕਰਮ ਭੁਗਤ ਰਹੇ ਹਾਂ, ਜੋ ਪਿਛਲਾ ਹਿਸਾਬ ਭੁਗਤ ਰਹੇ ਹਨ, ਉਹ ਨਵਾਂ ਅੱਗੇ ਕਿਵੇਂ ਬਣਾਵੇਗਾ?

**ਦਾਦਾ ਸ਼੍ਰੀ : ਇ**ਹ 'ਸਰਦਾਰ ਜੀ' ਹਨ, ਉਹ ਪਿਛਲਾ ਕਰਮ ਭੁਗਤ ਰਹੇ ਹਨ, ਉਸ ਵਕਤ ਅੰਦਰ ਨਵਾਂ ਕਰਮ ਬੰਨ੍ਹ ਰਹੇ ਹਨ। ਤੁਸੀਂ ਖਾਣਾ ਖਾਂਦੇ ਹੋ, ਤਾਂ ਕੀ ਬੋਲਦੇ ਹੋ ਕਿ 'ਬਹੁਤ ਵਧੀਆ ਬਣਿਆ ਹੈ' ਅਤੇ ਫਿਰ ਅੰਦਰ ਰੋੜਕੂ ਆਇਆ ਤਾਂ ਫਿਰ ਤੁਹਾਨੂੰ ਕੀ ਹੋਵੇਗਾ?

**ਪ੍ਰਸ਼ਨ ਕਰਤਾ :** ਦਿਮਾਗ ਖਿਸਕ ਜਾਂਦਾ ਹੈ।

**ਦਾਦਾ ਸ਼੍ਰੀ :** ਜੋ ਮਿਠਾਈ ਖਾਂਦਾ ਹੈ, ਉਹ ਪਿਛਲੇ ਜਨਮ ਦਾ ਹੈ ਅਤੇ ਹੁਣ ਉਹ ਚੰਗੀ ਲੱਗਦੀ ਹੈ, ਖੁਸ਼ ਹੋ ਕੇ ਖਾਂਦਾ ਹੈ, ਘਰ ਵਾਲਿਆਂ ਤੇ ਖੁਸ਼ ਹੋ ਜਾਂਦਾ ਹੈ, ਇਸ ਨਾਲ ਉਸ ਨੂੰ ਰਾਗ ਹੁੰਦਾ ਹੈ। ਅਤੇ ਫਿਰ ਖਾਂਦੇ ਸਮੇਂ ਰੋੜਕੂ ਨਿਕਲਿਆ ਤਾਂ ਨਾਖੁਸ਼ ਹੋ ਜਾਂਦਾ ਹੈ। ਖੁਸ਼ ਅਤੇ ਨਾਖੁਸ਼ ਹੁੰਦਾ ਹੈ, ਉਸ ਨਾਲ ਨਵੇਂ ਜਨਮ ਦਾ ਕਰਮ ਬੰਧ ਗਿਆ। ਨਹੀਂ ਤਾਂ ਖਾਣਾ ਖਾਣ ਵਿੱਚ ਕੋਈ ਹਰਕਤ (ਹਰਜ਼) ਨਹੀਂ ਹੈ। ਹਲਵਾ ਖਾਓ, ਕੁੱਝ ਵੀ ਖਾਓ ਪਰ ਖੁਸ਼-ਨਾਖੁਸ਼ ਨਹੀਂ ਹੋਣਾਂ ਚਾਹੀਦਾ। ਜੋ ਹੋਵੇ ਉਹ ਖਾ ਲਿਆ।

**ਪ੍ਰਸ਼ਨ ਕਰਤਾ :** ਉਹ ਤਾਂ ਠੀਕ ਹੈ, ਪਰ ਉਹ ਜੋ ਪਿਛਲਾ ਮਾੜਾ ਕਰਮ ਭੁਗਤ ਰਿਹਾ ਹੈ, ਫਿਰ ਨਵਾਂ ਜਨਮ ਚੰਗਾ ਕਿਵੇਂ ਹੋਵੇਗਾ?

**ਦਾਦਾ ਸ਼੍ਰੀ :** ਦੇਖੋ, ਹੁਣ ਕਿਸੇ ਆਦਮੀ ਨੇ ਤੁਹਾਡਾ ਅਪਮਾਨ ਕੀਤਾ, ਉਹ ਤਾਂ ਪਿਛਲੇ ਜਨਮ ਦਾ ਫ਼ਲ ਆਇਆ। ਉਸ ਅਪਮਾਨ ਨੂੰ ਸਹਿਨ ਕਰ ਲਏ, ਬਿਲਕੁਲ ਸ਼ਾਂਤ ਰਹੇ ਅਤੇ ਉਸ ਵਕਤ ਗਿਆਨ ਹਾਜ਼ਰ ਹੋ ਜਾਵੇ ਕਿ 'ਗਾਲ਼੍ਹ ਕੱਢਦਾ ਹੈ, ਉਹ ਤਾਂ ਨਿਮਿਤ ਹੈ ਅਤੇ ਸਾਡਾ ਜੋ ਕਰਮ ਹੈ, ਉਸਦਾ ਹੀ ਫ਼ਲ ਦਿੰਦਾ ਹੈ, ਉਸ ਵਿੱਚ ਉਸਦਾ ਕੀ ਗੁਨਾਹ ਹੈ।' ਤਾਂ ਫਿਰ ਅੱਗੇ ਦਾ ਚੰਗਾ ਕਰਮ ਬੰਨਦਾ ਹੈ ਅਤੇ ਦੂਸਰਾ ਆਦਮੀ ਹੈ, ਉਸਦਾ ਅਪਮਾਨ ਹੋ ਗਿਆ ਤਾਂ ਉਹ ਦੂਸਰੇ ਦਾ ਕੁੱਝ ਨਾ ਕੁੱਝ ਅਪਮਾਨ ਕਰ ਦਿੰਦਾ ਹੈ, ਇਸ ਨਾਲ ਮਾੜਾ ਕਰਮ ਬੰਧਦਾ ਹੈ।

**ਪ੍ਰਸ਼ਨ ਕਰਤਾ :** ਤੁਸੀਂ ਤਾਂ ਲੋਕਾਂ ਨੂੰ ਗਿਆਨ ਦਿੰਦੇ ਹੋ, ਤਾਂ ਤੁਸੀਂ ਚੰਗਾ ਕਰਮ ਬੰਨਦੇ ਹੋ?

**ਦਾਦਾ ਸ਼੍ਰੀ :** ਸਾਨੂੰ ਕਦੇ ਕਰਮ ਬੰਧਦਾ ਹੀ ਨਹੀਂ ਹੈ ਅਤੇ ਅਸੀਂ ਜਿਸ ਨੂੰ ਗਿਆਨ ਦਿੱਤਾ ਹੈ, ਉਹ ਵੀ ਕਰਮ ਬੰਨਦਾ ਨਹੀਂ ਹੈ। ਪਰ ਜਿੱਥੇ ਤੱਕ ਗਿਆਨ ਨਹੀਂ ਮਿਲਿਆ, ਉੱਥੇ ਤੱਕ ਅਸੀਂ ਦੱਸਿਆ ਹੈ ਉਸੇ ਤਰ੍ਹਾਂ ਕਰਨਾ ਚਾਹੀਦਾ ਹੈ, ਇਸ ਨਾਲ ਚੰਗਾ ਫ਼ਲ ਮਿਲਦਾ ਹੈ। ਜਿੱਥੇ ਪਾਪ ਬੰਧਦਾ ਸੀ, ਉੱਥੇ ਹੁਣ ਪੁੰਨ ਬੰਧਦਾ ਹੈ ਅਤੇ ਉਹ ਹੀ ਧਰਮ ਕਿਹਾ ਜਾਂਦਾ ਹੈ।

**ਪ੍ਰਸ਼ਨ ਕਰਤਾ :** ਅਸੀਂ ਦਾਨ-ਪੁੰਨ ਕਰਦੇ ਹਾਂ, ਤਾਂ ਉਸਦਾ ਫ਼ਲ ਅਗਲੇ ਜਨਮ ਵਿੱਚ ਮਿਲੇ, ਇਸ ਲਈ ਕਰਦੇ ਹਾਂ, ਕੀ ਇਹ ਸੱਚ ਹੈ?

**ਦਾਦਾ ਸ਼੍ਰੀ :** ਹਾਂ, ਸੱਚ ਹੈ, ਚੰਗਾ ਕਰੋ ਤਾਂ ਚੰਗਾ ਫ਼ਲ ਮਿਲੇਗਾ, ਮਾੜਾ ਕਰੋ ਤਾਂ ਮਾੜਾ ਫ਼ਲ ਮਿਲੇਗਾ। ਇਸ ਵਿੱਚ ਦੂਸਰਾ ਕਿਸੇ ਦਾ ਅਬਸਟ੍ਰਕਸ਼ਨ ਨਹੀਂ ਹੈ। ਦੂਸਰਾ ਕੋਈ ਭਗਵਾਨ ਜਾਂ ਦੂਸਰਾ ਕੋਈ ਜੀਵ ਤੁਹਾਡੇ ਵਿੱਚ ਅਬਸਟ੍ਰਕਟ ਨਹੀਂ ਕਰ ਸਕਦਾ। ਤੁਹਾਡਾ ਹੀ ਅਬਸਟ੍ਰਕਸ਼ਨ ਹੈ। ਤੁਹਾਡਾ ਹੀ ਕਰਮ ਦਾ ਪਰਿਣਾਮ ਹੈ। ਤੁਸੀਂ ਜੋ ਕੀਤਾ ਹੈ, ਉਸੇ ਤਰ੍ਹਾਂ ਦਾ ਤੁਹਾਨੂੰ ਮਿਲਿਆ ਹੈ। ਚੰਗਾ-ਮਾੜਾ ਇਸਦਾ ਪੂਰਾ ਅਰਥ ਇਸ ਤਰ੍ਹਾਂ ਹੁੰਦਾ ਹੈ, ਦੇਖੋ ਨਾ, ਤੁਸੀਂ ਪੰਜ ਹਜਾਰ ਰੁਪਏ ਭਗਵਾਨ ਦੇ ਮੰਦਰ ਦੇ ਲਈ ਦਿੱਤੇ, ਅਤੇ ਇਸ ਭਾਈ ਨੇ ਵੀ ਪੰਜ ਹਜਾਰ ਰੁਪਏ ਮੰਦਰ ਦੇ ਲਈ ਦਿੱਤੇ, ਤਾਂ ਇਸ ਦਾ ਫ਼ਲ ਅਲੱਗ-ਅਲੱਗ ਹੀ ਮਿਲਦਾ ਹੈ। ਤੁਹਾਡੇ ਮਨ ਵਿੱਚ ਬਹੁਤ ਇੱਛਾ ਸੀ ਕਿ, 'ਮੈਂ ਭਗਵਾਨ ਦੇ ਮੰਦਰ ਵਿੱਚ ਕੁੱਝ ਦੇਵਾਂ, ਆਪਣੇ ਕੋਲ ਪੈਸਾ ਹੈ, ਤਾਂ ਸੱਚੇ ਰਸਤੇ ਤੇ ਜਾਵੇ, ਇਸ ਤਰ੍ਹਾਂ ਕਰਨ ਦਾ ਵਿਚਾਰ ਸੀ। ਅਤੇ ਇਹ ਤੁਹਾਡੇ ਮਿੱਤਰ ਨੇ ਪੈਸਾ ਦਿੱਤਾ, ਪਰ ਬਾਅਦ ਵਿੱਚ ਉਹ ਕੀ ਕਹਿਣ ਲੱਗਾ ਕਿ, 'ਇਹ ਤਾਂ ਮੇਅਰ ਨੇ ਜਬਰਦਸਤੀ ਕੀਤੀ, ਇਸ ਲਈ ਦੇਣਾ ਪਿਆ, ਨਹੀਂ ਤਾਂ ਮੈਂ ਇਸ ਤਰ੍ਹਾਂ ਦੇਣਵਾਲਾ ਆਦਮੀ ਨਹੀਂ ਹਾਂ।' ਤਾਂ ਇਸਦਾ ਫ਼ਲ ਚੰਗਾ ਨਹੀਂ ਮਿਲਦਾ। ਜਿਸ ਤਰ੍ਹਾਂ ਦਾ ਭਾਵ ਹੁੰਦਾ ਹੈ, ਉਸੇ ਤਰ੍ਹਾਂ ਦਾ ਫ਼ਲ ਮਿਲਦਾ ਹੈ। ਅਤੇ ਤੁਹਾਨੂੰ ਪੂਰੇ ਦਾ ਪੂਰਾ ਫ਼ਲ ਮਿਲੇਗਾ।

**ਪ੍ਰਸ਼ਨ ਕਰਤਾ :** ਨਾਮ ਦਾ ਲਾਲਚ ਨਹੀਂ ਕਰਨਾ ਚਾਹੀਦਾ।

**ਦਾਦਾ ਸ਼੍ਰੀ :** ਨਾਮ ਉਹ ਤਾਂ ਫ਼ਲ ਹੈ। ਤੁਸੀਂ ਪੰਜ ਹਜਾਰ ਰੁਪਏ ਆਪਣੀ ਕੀਰਤੀ ਦੇ ਲਈ ਦਿੱਤੇ ਤਾਂ ਜਿੰਨੀ ਕੀਰਤੀ ਮਿਲੀ, ਉਨਾ ਫ਼ਲ ਘੱਟ ਹੋ

ਗਿਆ। ਕੀਰਤੀ ਨਾ ਮਿਲੇ ਤਾਂ ਪੂਰਾ ਫ਼ਲ ਮਿਲ ਜਾਵੇਗਾ। ਉੱਥੇ ਤਾਂ ਚੈੱਕ ਵਿੱਦ ਇੰਟਰਸਟ, ਬੋਨਸ ਪੂਰਾ ਮਿਲ ਜਾਵੇਗਾ। ਨਹੀਂ ਤਾਂ, ਅੱਧਾ ਫ਼ਲ ਤਾਂ ਕੀਰਤੀ ਵਿੱਚ ਹੀ ਚਲਾ ਗਿਆ, ਫਿਰ ਬੋਨਸ ਅੱਧਾ ਹੋ ਜਾਵੇਗਾ। ਕੀਰਤੀ ਤਾਂ ਤੁਹਾਨੂੰ ਇਧਰ ਹੀ ਮਿਲ ਜਾਂਦੀ ਹੈ। ਸਭ ਲੋਕ ਕਹਿੰਦੇ ਹਨ ਕਿ, 'ਇਸ ਸੇਠ ਨੇ ਪੰਜ ਹਜ਼ਾਰ ਦਿੱਤੇ, ਪੰਜ ਹਜ਼ਾਰ ਦਿੱਤੇ' ਅਤੇ ਤੁਸੀਂ ਖੁਸ਼ ਹੋ ਜਾਂਦੇ ਹੋ। ਇਸ ਲਈ ਦਾਨ ਗੁਪਤ ਰਖਣਾ ਚਾਹੀਦਾ ਹੈ। ਦੇਖਾ ਦੇਖੀ ਵਿੱਚ ਦਾਨ ਕਰੇ, ਸਪਰਧਾ ਵਿੱਚ ਆ ਕੇ ਦਾਨ ਕਰੇ ਤਾਂ ਉਸ ਦਾ ਪੂਰਾ ਫ਼ਲ ਨਹੀਂ ਮਿਲਦਾ। ਭਗਵਾਨ ਦੇ ਇੱਥੇ ਇੱਕ ਵੀ ਰੁਪਈਆ ਗੁਪਤ ਰੂਪ ਵਿੱਚ ਦਿੱਤਾ ਅਤੇ ਦੂਸਰੇ ਨੇ ਵੀਹ ਹਜ਼ਾਰ ਦੇ ਕੇ ਨਾਮ ਲਿਖਵਾਇਆ, ਤਾਂ ਉਸ ਨੂੰ ਉਸਦਾ ਇੱਥੇ ਹੀ ਫ਼ਲ ਮਿਲ ਗਿਆ। ਇੱਥੇ ਹੀ ਉਸ ਨੂੰ ਯਸ਼, ਕੀਰਤੀ, ਵਾਹ-ਵਾਹ ਮਿਲ ਗਈ। ਉਸਦਾ ਪੇਮੈਂਟ ਤਖਤੀ ਨਾਲ (ਨਾਮ ਲਿਖਵਾਉਣ ਨਾਲ) ਹੋ ਗਿਆ। ਫਿਰ ਪੇਮੈਂਟ ਬਾਕੀ ਨਹੀਂ ਰਿਹਾ। ਨਹੀਂ ਤਾਂ ਬੇਸ਼ੱਕ ਇੱਕ ਰੁਪਈਆ ਦੇਵੋ, ਪਰ ਕਿਸੇ ਨੂੰ ਪਤਾ ਨਾ ਲੱਗੇ, ਇਸ ਤਰ੍ਹਾਂ ਦੇਵੋ। ਤਖਤੀ, ਨਾਮ ਨਾ ਲਿਖਵਾਓ, ਤਾਂ ਬਹੁਤ ਉੱਚਾ ਫ਼ਲ ਮਿਲਦਾ ਹੈ। ਤਖਤੀ ਤਾਂ ਮੰਦਰਾਂ, ਗੁਰਦੁਆਰਿਆਂ ਵਿੱਚ ਸਾਰੀਆਂ ਕੰਧਾਂ ਤੇ ਤਖਤੀਆਂ ਹੀ ਲੱਗੀਆ ਹੋਈਆਂ ਹਨ। ਇਸਦਾ ਕੋਈ ਮਤਲਬ ਹੈ? ਉਸਨੂੰ ਕੌਣ ਪੜ੍ਹੇਗਾ? ਕੋਈ ਵੀ ਨਹੀਂ ਪੜ੍ਹੇਗਾ।

ਦਾਨ ਯਾਨੀ ਦੂਸਰੇ ਕਿਸੇ ਵੀ ਜੀਵ ਨੂੰ ਸੁੱਖ ਦੇਣਾ। ਮਨੁੱਖ ਹੋਵੇ ਜਾਂ ਜਾਨਵਰ ਹੋਵੇ, ਉਹਨਾਂ ਸਭ ਨੂੰ ਸੁੱਖ ਦੇਣਾ, ਉਸਦਾ ਨਾਮ ਦਾਨ ਹੈ। ਦੂਸਰਿਆਂ ਨੂੰ ਸੁੱਖ ਦਿੱਤਾ ਤਾਂ ਉਸਦੇ ਰੀਐਕਸ਼ਨ ਵਿੱਚ ਖੁਦ ਨੂੰ ਸੁੱਖ ਮਿਲਦਾ ਹੈ ਅਤੇ ਦੁੱਖ ਦਿੱਤਾ ਤਾਂ ਫਿਰ ਦੁੱਖ ਆਵੇਗਾ। ਇਸ ਤਰ੍ਹਾਂ ਤੁਹਾਨੂੰ ਸੁੱਖ-ਦੁੱਖ ਘਰ ਬੈਠੇ ਆਵੇਗਾ। ਕੁੱਝ ਨਾ ਦੇ ਸਕੇ ਤਾਂ ਉਸਨੂੰ ਖਾਣਾ ਦੇਵੋ, ਪੁਰਾਣੇ ਕੱਪੜੇ ਦੇਵੋ। ਉਸ ਨਾਲ ਉਸਨੂੰ ਸ਼ਾਂਤੀ ਮਿਲੇਗੀ। ਕਿਸੇ ਦੇ ਮਨ ਨੂੰ ਸੁੱਖ ਦਿੱਤਾ ਤਾਂ ਆਪਣੇ ਮਨ ਨੂੰ ਸੁੱਖ ਪ੍ਰਾਪਤ ਹੋਵੇਗਾ, ਇਹ ਸਭ ਵਿਹਾਰ ਹੈ। ਕਿਉਂਕਿ ਜੀਵ ਮਾਤਰ ਦੇ ਅੰਦਰ ਭਗਵਾਨ ਹੈ, ਇਸ ਲਈ ਉਸਦੇ ਬਾਹਰ ਦੇ ਕੰਮ ਨੂੰ ਸਾਨੂੰ ਨਹੀਂ ਦੇਖਣਾ ਚਾਹੀਦਾ, ਉਸਦੀ ਮਦਦ ਕਰਨੀ ਚਾਹੀਦੀ ਹੈ। ਉਸਨੂੰ ਮਦਦ ਕੀਤੀ ਤਾਂ ਉਸ ਮਦਦ (Help) ਦਾ ਪਰਿਣਾਮ ਆਪਣੇ ਇੱਥੇ ਸੁੱਖ ਆਵੇਗਾ

ਅਤੇ ਦੁੱਖ ਦਿੱਤਾ ਤਾਂ ਦੁੱਖ ਦਾ ਪਰਿਣਾਮ ਆਪਣੇ ਇੱਥੇ ਦੁੱਖ ਆਵੇਗਾ। ਇਸ ਲਈ ਰੋਜ਼ ਸਵੇਰੇ ਨਿਸ਼ਚੇ ਕਰਨਾ ਚਾਹੀਦਾ ਹੈ ਕਿ ਮੇਰੇ ਮਨ-ਬਚਨ-ਕਾਇਆ ਤੋਂ ਕਿਸੇ ਜੀਵ ਨੂੰ ਕਿੰਚਿਤਮਾਤਰ ਦੁੱਖ ਨਾ ਹੋਵੇ, ਨਾ ਹੋਵੇ, ਨਾ ਹੋਵੇ। ਅਤੇ ਸਾਨੂੰ ਕੋਈ ਦੁੱਖ ਦੇ ਜਾਵੇ ਤਾਂ ਉਸਨੂੰ ਆਪਣੇ ਬਹੀਖਾਤੇ ਵਿੱਚ ਜਮ੍ਹਾਂ ਕਰ ਦੇਣਾ ਹੈ। ਨੰਦਲਾਲ ਨੇ ਦੋ ਗਾਲ਼ਾਂ ਤੁਹਾਨੂੰ ਦਿੱਤੀਆਂ ਤਾਂ ਉਸਨੂੰ ਨੰਦਲਾਲ ਦੇ ਖਾਤੇ ਵਿੱਚ ਜਮ੍ਹਾਂ ਕਰ ਦੇਣਾ ਹੈ, ਕਿਉਂਕਿ ਪਿਛਲੇ ਜਨਮ ਵਿੱਚ ਤੁਸੀਂ ਉਧਾਰ ਦਿੱਤਾ ਸੀ। ਤੁਸੀਂ ਦੋ ਗਾਲ਼੍ਹਾਂ ਦਿੱਤੀਆਂ ਸਨ ਇਸ ਲਈ ਦੋ ਵਾਪਸ ਆ ਗਈਆਂ। ਜੇ ਪੰਜ ਗਾਲ਼੍ਹਾਂ ਫਿਰ ਦੇਵੋਗੇ ਤਾਂ ਉਹ ਫਿਰ ਤੋਂ ਪੰਜ ਦੇਵੇਗਾ। ਜੇ ਤੁਹਾਨੂੰ ਇਸ ਤਰ੍ਹਾਂ ਦਾ ਵਪਾਰ ਕਰਨਾ ਪਸੰਦ ਨਹੀਂ ਹੈ, ਤਾਂ ਉਧਾਰ ਦੇਣਾ ਬੰਦ ਕਰ ਦੇਵੋ।

ਕੋਈ ਨੁਕਸਾਨ ਕਰਦਾ ਹੈ, ਜੇਬ ਕੱਟਦਾ ਹੈ, ਤਾਂ ਉਹ ਸਭ ਤੁਹਾਡੇ ਕਰਮ ਦਾ ਹੀ ਪਰਿਣਾਮ ਹੈ। ਉਹ ਜਿੰਨਾ ਦਿੱਤਾ ਸੀ, ਉਨਾਂ ਹੀ ਆਉਂਦਾ ਹੈ। ਕਾਇਦੇ ਅਨੁਸਾਰ ਹੀ ਹੈ ਸਭ, ਕਾਇਦੇ ਤੋਂ ਬਾਹਰ ਦੁਨੀਆ ਵਿੱਚ ਕੁੱਝ ਵੀ ਨਹੀਂ ਹੈ। ਜ਼ਿੰਮੇਦਾਰੀ ਖੁਦ ਦੀ ਹੈ। ਯੂ ਆਰ ਹੋਲ ਐਂਡ ਸੋਲ ਰਿਸਪੌਂਸੀਬਲ ਫਾਰ ਯੂਅਰ ਲਾਈਫ਼! ਉਹ ਇੱਕ ਲਾਈਫ਼ ਦੇ ਲਈ ਨਹੀਂ, ਅਨੰਤ ਜਨਮਾਂ ਦੀ ਲਾਈਫ਼ ਦੇ ਲਈ। ਇਸ ਲਈ ਲਾਈਫ਼ ਵਿੱਚ ਬਹੁਤ ਹੀ ਜ਼ਿੰਮੇਦਾਰੀ ਨਾਲ ਰਹਿਣਾ ਚਾਹੀਦਾ ਹੈ। ਪਿਤਾ ਦੇ ਨਾਲ, ਮਾਤਾ ਦੇ ਨਾਲ, ਘਰਵਾਲੀ ਦੇ ਨਾਲ, ਬੱਚਿਆਂ ਦੇ ਨਾਲ, ਸਭ ਨਾਲ ਜ਼ਿੰਮੇਦਾਰੀ ਹੈ ਤੁਹਾਡੀ। ਅਤੇ ਇਹਨਾਂ ਸਭ ਨਾਲ ਤੁਹਾਡਾ ਕਿਸ ਤਰ੍ਹਾਂ ਦਾ ਸੰਬੰਧ ਹੈ? ਜਿਵੇਂ ਗ੍ਰਾਹਕ ਦਾ ਵਪਾਰੀ ਦੇ ਨਾਲ ਸੰਬੰਧ ਹੁੰਦਾ ਹੈ, ਉਸੇ ਤਰ੍ਹਾਂ ਦਾ ਹੀ ਸੰਬੰਧ ਹੈ।

**ਪ੍ਰਸ਼ਨ ਕਰਤਾ :** ਹੁਣ ਮੈਂ ਕੋਈ ਕੰਮ ਕਰਾਂ ਤਾਂ ਉਸਦਾ ਫ਼ਲ ਮੈਨੂੰ ਇਸੇ ਜਨਮ ਵਿੱਚ ਮਿਲੇਗਾ ਜਾਂ ਅਗਲੇ ਜਨਮ ਵਿੱਚ ਮਿਲੇਗਾ?

**ਦਾਦਾ ਸ਼੍ਰੀ :** ਦੇਖੋ, ਜਿੰਨਾ ਕਰਮ ਅੱਖਾਂ ਨਾਲ ਦਿਖਦਾ ਹੈ, ਉਸਦਾ ਫ਼ਲ ਤਾਂ ਇੱਥੇ ਹੀ, ਇਸੇ ਜਨਮ ਵਿੱਚ ਮਿਲੇਗਾ ਅਤੇ ਜੋ ਅੱਖਾਂ ਨਾਲ ਨਹੀਂ ਦਿਖਦਾ, ਅੰਦਰ ਹੋ ਜਾਂਦਾ ਹੈ, ਉਸ ਕਰਮ ਦਾ ਫ਼ਲ ਅਗਲੇ ਜਨਮ ਵਿੱਚ ਮਿਲੇਗਾ।

ਇੱਕ ਆਦਮੀ ਮੁਸਲਮਾਨ ਸੀ, ਉਸਦੇ ਪੰਜ ਲੜਕੇ ਸਨ ਅਤੇ ਦੋ ਲੜਕੀਆਂ ਸਨ। ਉਸਦੇ ਕੋਲ ਪੈਸੇ ਵੀ ਨਹੀਂ ਸਨ। ਉਸਦੀ ਔਰਤ ਇੱਕ ਦਿਨ ਕਹਿੰਦੀ ਹੈ ਕਿ ਆਪਣੇ ਬੱਚਿਆਂ ਨੂੰ ਗੋਸ਼ਤ (ਮੀਟ) ਖਿਲਾਓ। ਤਾਂ ਉਹ ਕਹਿੰਦਾ ਹੈ ਕਿ 'ਮੇਰੇ ਕੋਲ ਪੈਸੇ ਨਹੀਂ, ਕਿੱਥੋ ਲਿਆਵਾਂ?' ਤਾਂ ਫਿਰ ਉਸਨੇ ਵਿਚਾਰ ਕੀਤਾ ਕਿ ਜੰਗਲ ਵਿੱਚ ਹਿਰਨ ਹੁੰਦਾ ਹੈ ਨਾ, ਤਾਂ ਇੱਕ ਹਿਰਨ ਨੂੰ ਮਾਰ ਕੇ ਲਿਆਵਾਂਗਾ ਤੇ ਬੱਚਿਆਂ ਨੂੰ ਖਿਲਾਵਾਂਗਾ। ਫਿਰ ਉਹ ਇੱਕ ਹਿਰਨ ਨੂੰ ਮਾਰ ਕੇ ਲਿਆਇਆ ਅਤੇ ਬੱਚਿਆਂ ਨੂੰ ਖਿਲਾਇਆ। ਅਤੇ ਇੱਕ ਸ਼ਿਕਾਰੀ ਸੀ, ਉਹ ਸ਼ਿਕਾਰ ਦੇ ਸ਼ੌਂਕ ਵਾਲਾ ਸੀ। ਉਹ ਜੰਗਲ ਵਿੱਚ ਗਿਆ ਅਤੇ ਉਸਨੇ ਵੀ ਇੱਕ ਹਿਰਨ ਨੂੰ ਮਾਰ ਦਿੱਤਾ। ਫਿਰ ਖੁਸ਼ ਹੋਣ ਲੱਗਾ ਕਿ ਦੇਖੋ, ਇੱਕ ਹੀ ਵਾਰ ਵਿੱਚ ਮੈਂ ਇਸ ਨੂੰ ਮਾਰ ਦਿੱਤਾ।

ਉਸ ਮੁਸਲਮਾਨ ਆਦਮੀ ਕੋਲ ਬੱਚਿਆਂ ਨੂੰ ਖਿਲਾਉਣ ਲਈ ਕੁੱਝ ਨਹੀਂ ਸੀ ਇਸ ਲਈ ਉਸਨੇ ਹਿਰਨ ਨੂੰ ਮਾਰ ਦਿੱਤਾ। ਪਰ ਉਸਨੂੰ ਅੰਦਰ ਇਹ ਠੀਕ ਨਹੀਂ ਲੱਗਦਾ, ਤਾਂ ਉਸਦਾ ਗੁਨਾਹ 20% ਹੈ। 100% ਨੌਰਮਲ ਹੈ, ਤਾਂ ਉਸ ਆਦਮੀ ਨੂੰ 20% ਗੁਨਾਹ ਲੱਗਿਆ ਅਤੇ ਉਹ ਸ਼ਿਕਾਰੀ ਸ਼ੌਂਕ ਪੂਰਾ ਕਰਦਾ ਹੈ, ਉਸਨੂੰ 150% ਗੁਨਾਹ ਹੋ ਗਿਆ। ਕਿਰਿਆ ਇੱਕ ਹੀ ਤਰ੍ਹਾਂ ਦੀ ਹੈ, ਪਰ ਉਸਦਾ ਗੁਨਾਹ ਅਲੱਗ-ਅਲੱਗ ਹੈ।

**ਪ੍ਰਸ਼ਨ ਕਰਤਾ :** ਕਿਸੇ ਨੂੰ ਦੁੱਖ ਦੇ ਕੇ ਜੋ ਖੁਸ਼ ਹੁੰਦਾ ਹੈ, ਉਹ 150% ਗੁਨਾਹ ਕਰਦਾ ਹੈ?

**ਦਾਦਾ ਸ਼੍ਰੀ :** ਉਹ ਸ਼ਿਕਾਰੀ ਖੁਸ਼ ਹੋਇਆ, ਇਸ ਨਾਲ ਨੌਰਮਲ ਤੋਂ 50% ਜਿਆਦਾ ਹੋ ਗਿਆ। ਖੁਸ਼ ਨਾ ਹੁੰਦਾ ਤਾਂ 100% ਗੁਨਾਹ ਸੀ ਅਤੇ ਉਸ ਆਦਮੀ ਨੇ ਪਛਤਾਵਾ ਕੀਤਾ ਤਾਂ 80% ਘੱਟ ਗਿਆ। ਜੋ ਕਰਤਾ ਨਹੀਂ ਹੈ, ਉਸਦਾ ਗੁਨਾਹ ਲੱਗਦਾ ਹੀ ਨਹੀਂ ਹੈ। ਜੋ ਕਰਤਾ (ਕਰਨ ਵਾਲਾ) ਹੈ ਉਸਨੂੰ ਹੀ ਗੁਨਾਹ ਲੱਗਦਾ ਹੈ।

**ਪ੍ਰਸ਼ਨ ਕਰਤਾ :** ਤਾਂ ਅਣਜਾਣੇ ਵਿੱਚ ਪਾਪ ਹੋ ਗਿਆ ਹੋਵੇ ਤਾਂ ਉਹ ਪਾਪ ਨਹੀਂ ਹੈ?

**ਦਾਦਾ ਸ਼੍ਰੀ :** ਨਹੀਂ, ਅਣਜਾਣੇ ਵਿੱਚ ਵੀ ਪਾਪ ਤਾਂ ਇੰਨਾ ਹੀ ਹੈ। ਦੇਖੋ ਨਾ, ਉਹ ਅਗਨੀ (ਅੱਗ) ਹੈ, ਉਸ ਵਿੱਚ ਇੱਕ ਬੱਚੇ ਦਾ ਹੱਥ ਇਸ ਤਰ੍ਹਾਂ ਗਲਤੀ ਨਾਲ ਪੈ ਗਿਆ, ਤਾਂ ਕੁੱਝ ਫ਼ਲ ਦਿੰਦਾ ਹੈ?

**ਪ੍ਰਸ਼ਨ ਕਰਤਾ :** ਹਾਂ, ਹੱਥ ਜਲ ਜਾਂਦਾ ਹੈ।

**ਦਾਦਾ ਸ਼੍ਰੀ :** ਫ਼ਲ ਤਾਂ ਇੱਕ ਸਾਰ ਹੀ ਹੈ। ਅਣਜਾਣੇ ਵਿੱਚ ਕਰੋ ਜਾਂ ਜਾਣ ਬੁੱਝ ਕੇ ਕਰੋ, ਫ਼ਲ ਤਾਂ ਸਰੀਖਾ ਹੀ ਹੈ। ਪਰ ਉਸਨੂੰ ਭੁਗਤਣ ਦੇ ਵਕਤ ਹਿਸਾਬ ਅਲੱਗ ਹੁੰਦਾ ਹੈ। ਜਦੋਂ ਭੁਗਤਣ ਦਾ ਟਾਈਮ ਆਇਆ ਤਾਂ ਜਿਸਨੇ ਜਾਣ-ਬੁੱਝ ਕੇ ਕੀਤਾ ਹੈ, ਉਸਨੂੰ ਜਾਣ ਕੇ ਭੁਗਤਣਾ ਪੈਂਦਾ ਹੈ ਅਤੇ ਜਿਸਨੇ ਅਣਜਾਣੇ ਵਿੱਚ ਕੀਤਾ ਹੈ ਉਸਨੂੰ ਅਣਜਾਣੇ ਵਿੱਚ ਭੁਗਤਣਾਂ ਪੈਂਦਾ ਹੈ। ਤਿੰਨ ਸਾਲ ਦਾ ਬੱਚਾ ਹੈ, ਉਸਦੀ ਮਾਂ ਮਰ ਗਈ ਅਤੇ 22 ਸਾਲ ਦਾ ਲੜਕਾ ਹੈ, ਉਸਦੀ ਮਾਂ ਮਰ ਗਈ ਤਾਂ ਮਾਂ ਤਾਂ ਦੋਨਾਂ ਦੀ ਮਰ ਗਈ ਪਰ ਬੱਚੇ ਨੂੰ ਅਣਜਾਣ ਪੂਰਵਕ ਫ਼ਲ ਮਿਲਿਆ ਅਤੇ ਉਸ ਲੜਕੇ ਨੂੰ ਜਾਣ ਪੂਰਵਕ (ਜਾਣ ਕੇ) ਫ਼ਲ ਮਿਲਿਆ।

**ਪ੍ਰਸ਼ਨ ਕਰਤਾ :** ਆਦਮੀ ਇਸ ਜਨਮ ਵਿੱਚ ਜੋ ਵੀ ਕਰਮ ਕਰਦਾ ਹੈ, ਕੁੱਝ ਗਲਤ ਵੀ ਕਰਦਾ ਹੈ ਤਾਂ ਉਸਦਾ ਫ਼ਲ ਉਸਨੂੰ ਕਿਵੇਂ ਮਿਲਦਾ ਹੈ?

**ਦਾਦਾ ਸ਼੍ਰੀ :** ਕੋਈ ਆਦਮੀ ਚੋਰੀ ਕਰਦਾ ਹੈ, ਇਸ ਤੇ ਭਗਵਾਨ ਨੂੰ ਕੋਈ ਇਤਰਾਜ (ਹਰਜ਼) ਨਹੀਂ ਹੈ। ਪਰ ਚੋਰੀ ਕਰਦੇ ਸਮੇਂ ਉਸ ਨੂੰ ਇਸ ਤਰ੍ਹਾਂ ਲੱਗੇ ਕਿ 'ਇਹੋ ਜਿਹਾ ਮਾੜਾ ਕੰਮ ਮੇਰੇ ਹਿੱਸੇ ਵਿੱਚ ਕਿਉਂ ਆਇਆ? ਮੈਨੂੰ ਇਹੋ ਜਿਹਾ ਕੰਮ ਨਹੀਂ ਚਾਹੀਦਾ, ਪਰ ਇਹ ਕੰਮ ਕਰਨਾ ਪੈਂਦਾ ਹੈ। ਮੈਨੂੰ ਤਾਂ ਇਹ ਕੰਮ ਕਰਨ ਦਾ ਵਿਚਾਰ ਨਹੀਂ ਹੈ, ਪਰ ਕਰਨਾ ਪੈਂਦਾ ਹੈ।' ਅਤੇ ਅੰਦਰ ਭਗਵਾਨ ਕੋਲ ਇਸ ਤਰ੍ਹਾਂ ਪ੍ਰਾਰਥਨਾ ਕਰਦਾ ਰਹੇ ਤਾਂ ਉਸਨੂੰ ਚੋਰੀ ਦਾ ਫ਼ਲ ਨਹੀਂ ਮਿਲਦਾ ਹੈ। ਜੋ ਗੁਨਾਹ ਦਿਖਦਾ ਹੈ, ਉਹ ਗੁਨਾਹ ਕਰਨ ਸਮੇਂ ਅੰਦਰ ਕੀ ਕਰ ਰਿਹਾ ਹੈ, ਉਹ ਦੇਖਣ ਦੀ ਜ਼ਰੂਰਤ ਹੈ। ਉਸ ਸਮੇਂ ਇਹ ਪ੍ਰਾਰਥਨਾ ਕਰਦਾ ਹੈ, ਤਾਂ ਉਹ ਗੁਨਾਹ, ਗੁਨਾਹ ਨਹੀਂ ਰਹਿੰਦਾ, ਉਹ ਗੁਨਾਹ ਛੁੱਟ ਜਾਂਦਾ ਹੈ। ਯੂ ਆਰ ਹੋਲ ਐਂਡ ਸੋਲ ਰਿਸਪੌਂਸੀਬਲ ਫਾਰ

ਯੂਅਰ ਡੀਡਸ! ਜਿਵੇਂ ਦਾ ਕਰੋਗੇ, ਉਸੇ ਤਰ੍ਹਾਂ ਦਾ ਹੀ ਫ਼ਲ ਅੱਗੇ ਆਵੇਗਾ। ਉਹ ਤੁਹਾਡੇ ਹੀ ਕਰਮ ਦਾ ਫ਼ਲ ਹੈ।

**ਪ੍ਰਸ਼ਨ ਕਰਤਾ :** ਹੁਣ ਚੰਗਾ ਕੀਤਾ ਤਾਂ ਅਗਲੇ ਜਨਮ ਵਿੱਚ ਚੰਗਾ ਮਿਲੇਗਾ ਕਿ ਇਸ ਜਨਮ ਵਿੱਚ ਚੰਗਾ ਮਿਲੇਗਾ?

**ਦਾਦਾ ਸ਼੍ਰੀ :** ਹਾਂ, ਇਸ ਜਨਮ ਵਿੱਚ ਵੀ ਚੰਗਾ ਮਿਲਦਾ ਹੈ। ਤੁਹਾਨੂੰ ਹੁਣ ਉਸਦਾ ਟ੍ਰਾਇਲ ਲੈਣਾ ਹੈ? ਉਸਦਾ ਟ੍ਰਾਇਲ ਲੈਣਾ ਹੋਵੇ ਤਾਂ ਇੱਕ ਆਦਮੀ ਨੂੰ ਦੋ-ਚਾਰ ਥੱਪੜ ਮਾਰ ਕੇ, ਦੋ-ਚਾਰ ਗਾਲ਼ਾਂ ਕੱਢ ਕੇ ਘਰ ਜਾਣਾ ਤਾਂ ਕੀ ਹੋਵੇਗਾ?

**ਪ੍ਰਸ਼ਨ ਕਰਤਾ :** ਕੁੱਝ ਨਾ ਕੁੱਝ ਤਾਂ ਰਿਜਲਟ ਨਿਕਲੇਗਾ।

**ਦਾਦਾ ਸ਼੍ਰੀ :** ਨਹੀਂ, ਫਿਰ ਤਾਂ ਨੀਂਦ ਵੀ ਨਹੀਂ ਆਉਂਦੀ। ਜਿਸ ਨੂੰ ਗਾਲ਼੍ਹ ਕੱਢੀ, ਥੱਪੜ ਮਾਰਿਆ ਉਸ ਨੂੰ ਤਾਂ ਨੀਂਦ ਨਹੀਂ ਆਉਂਦੀ, ਸਗੋਂ ਖੁਦ ਨੂੰ ਵੀ ਨੀਂਦ ਨਹੀਂ ਆਉਂਦੀ। ਜੇ ਤੁਸੀਂ ਉਸ ਨੂੰ ਕੁੱਝ ਆਨੰਦ ਕਰਵਾ ਕੇ ਘਰ ਗਏ ਤਾਂ ਤੁਹਾਨੂੰ ਵੀ ਆਨੰਦ ਹੁੰਦਾ ਹੈ। ਦੋ ਤਰ੍ਹਾਂ ਦੇ ਫ਼ਲ ਮਿਲਦੇ ਹਨ। ਚੰਗਾ ਕੀਤਾ ਤਾਂ ਮਿੱਠਾ ਫ਼ਲ ਮਿਲਦਾ ਹੈ ਅਤੇ ਕਿਸੇ ਦਾ ਮਾੜਾ ਬੋਲਿਆ ਤਾਂ ਉਸਦਾ ਕੌੜਾ ਫ਼ਲ ਮਿਲਦਾ ਹੈ। ਕਿਸੇ ਦਾ ਮਾੜਾ ਨਾ ਬੋਲੋ, ਕਿਉਂਕਿ ਜੀਵ ਮਾਤਰ ਵਿੱਚ ਭਗਵਾਨ ਹੀ ਹੈ।

**ਪ੍ਰਸ਼ਨ ਕਰਤਾ :** ਪਰ ਚੰਗਾ ਕੀਤਾ ਉਸਦਾ ਫ਼ਲ ਇਸ ਜਨਮ ਵਿੱਚ ਤਾਂ ਨਹੀਂ ਮਿਲਦਾ?

**ਦਾਦਾ ਸ਼੍ਰੀ :** ਉਹ ਚੰਗਾ ਕੀਤਾ ਨਾ, ਉਸਦਾ ਫ਼ਲ ਤਾਂ ਇੱਥੇ ਹੀ ਮਿਲਦਾ ਹੈ। ਪਰ ਚੰਗਾ ਕੀਤਾ ਉਹ ਵੀ ਫ਼ਲ ਹੈ। ਤੁਸੀਂ ਤਾਂ ਭ੍ਰਾਂਤੀ (ਭਰਮ) ਨਾਲ ਬੋਲਦੇ ਹੋ ਕਿ 'ਮੈਂ ਚੰਗਾ ਕੀਤਾ।' ਪਿਛਲੇ ਜਨਮ ਵਿੱਚ ਚੰਗਾ ਕਰਨ ਦਾ ਵਿਚਾਰ ਕੀਤਾ ਸੀ, ਉਸਦੇ ਪਰਿਣਾਮ ਸਵਰੂਪ ਹੁਣ ਚੰਗਾ ਕਰਦੇ ਹੋ। ਜਨਮ ਤੋਂ ਲੈ ਕੇ ਪੂਰੀ ਜ਼ਿੰਦਗੀ ਉਹ ਫ਼ਲ ਹੀ ਮਿਲਦਾ ਹੈ। ਤੁਹਾਨੂੰ 53 ਸਾਲ ਹੋ ਗਏ, ਹੁਣ ਤੱਕ ਜੋ ਸਰਵਿਸ (ਨੌਕਰੀ) ਮਿਲੀ ਉਹ ਵੀ ਫ਼ਲ ਸੀ। ਸ਼ਰੀਰ ਨੂੰ ਕਿੰਨਾ ਵੀ ਸੁੱਖ ਹੈ, ਕਿੰਨਾ ਵੀ ਦੁੱਖ ਹੈ, ਉਹ ਵੀ ਫ਼ਲ ਹੈ। ਲੜਕੀ ਮਿਲੀ,

ਔਰਤ ਮਿਲੀ, ਮਾਤਾ-ਪਿਤਾ ਮਿਲੇ, ਮਕਾਨ ਮਿਲਿਆ, ਸਭ ਕੁੱਝ ਮਿਲਿਆ, ਉਹ ਸਭ ਫ਼ਲ ਹੀ ਹੈ।

**ਪ੍ਰਸ਼ਨ ਕਰਤਾ :** ਕਰਮ ਦਾ ਹੀ ਫ਼ਲ ਜੇ ਮਿਲਦਾ ਹੈ, ਤਾਂ ਉਹਨਾਂ ਵਿੱਚ ਕੁੱਝ ਵੀ ਸੁਸੰਗਤ ਤਾਂ ਹੋਣਾ ਚਾਹੀਦਾ ਹੈ ਨਾ?

**ਦਾਦਾ ਸ਼੍ਰੀ :** ਹਾਂ, ਸੁਸੰਗਤ ਹੀ। ਦਿਸ ਵਲਡ ਇਜ਼ ਐਵਰ ਰੈਗੁਲਰ!

**ਪ੍ਰਸ਼ਨ ਕਰਤਾ :** ਕਰਮ ਇੱਥੇ ਹੀ ਭੁਗਤਣੇ ਪੈਂਦੇ ਹਨ?

**ਦਾਦਾ ਸ਼੍ਰੀ :** ਹਾਂ, ਜੋ ਸਥੂਲ ਕਰਮ ਹਨ, ਅੱਖਾਂ ਨਾਲ ਦੇਖ ਸਕੀਏ ਇਹੋ ਜਿਹੇ ਕਰਮ ਹਨ, ਉਹ ਸਭ ਇੱਥੇ ਹੀ ਭੁਗਤਣੇ ਪੈਂਦੇ ਹਨ ਅਤੇ ਜੋ ਅੱਖਾਂ ਨਾਲ ਦਿਖਾਈ ਨਹੀਂ ਦਿੰਦੇ ਇਹੋ ਜਿਹੇ ਸੂਖ਼ਮ ਕਰਮ ਉਹ ਅਗਲੇ ਜਨਮ ਦੇ ਲਈ ਹਨ।

**ਪ੍ਰਸ਼ਨ ਕਰਤਾ :** ਕਰਮ ਦਾ ਉਦੈ ਆਉਂਦਾ ਹੈ ਤਾਂ ਉਸ ਵਿੱਚ ਤੰਨਮੈਕਾਰ ਹੋਣ ਕਰਕੇ ਭੁਗਤਣਾ ਪੈਂਦਾ ਹੈ ਕਿ ਤੰਨਮੈਕਾਰ ਨਾ ਹੋਣ ਕਰਕੇ?

**ਦਾਦਾ ਸ਼੍ਰੀ :** ਜੋ ਉਦੈ ਵਿੱਚ ਤੰਨਮੈਕਾਰ ਨਹੀਂ ਹੁੰਦਾ, ਉਹ ਗਿਆਨੀ ਹੈ। ਅਗਿਆਨੀ ਉਦੈ ਵਿੱਚ ਤੰਨਮੈਕਾਰ ਹੋਏ ਬਗੈਰ ਨਹੀਂ ਰਹਿ ਸਕਦਾ, ਕਿਉਂਕਿ ਅਗਿਆਨੀ ਦਾ ਇੰਨਾ ਬਲ (ਸ਼ਕਤੀ) ਨਹੀਂ ਹੈ ਕਿ ਉਦੈ ਵਿੱਚ ਤੰਨਮੈਕਾਰ ਨਾ ਹੋਵੇ। ਹਾਂ, ਅਗਿਆਨੀ ਕਿਹੜੀ ਜਗ੍ਹਾ ਤੇ ਤੰਨਮੈਕਾਰ ਨਹੀਂ ਹੁੰਦਾ? ਜੋ ਚੀਜ਼ ਖੁਦ ਨੂੰ ਪਸੰਦ ਨਹੀਂ ਹੈ, ਉੱਥੇ ਤੰਨਮੈਕਾਰ ਨਹੀਂ ਹੁੰਦਾ ਅਤੇ ਜਿਆਦਾ ਪਸੰਦ ਹੈ, ਉੱਥੇ ਤੰਨਮੈਕਾਰ ਹੋ ਜਾਂਦਾ ਹੈ। ਜੋ ਪਸੰਦ ਹੈ, ਉਸ ਵਿੱਚ ਤੰਨਮੈਕਾਰ ਨਹੀਂ ਹੋਇਆ ਤਾਂ ਉਹ ਪੁਰਸ਼ਾਰਥ ਹੈ। ਪਰ ਇਹ ਅਗਿਆਨੀ ਨੂੰ ਨਹੀਂ ਹੋ ਸਕਦਾ।

ਇਹ ਸਭ ਲੋਕ ਜੋ ਬੋਲਦੇ ਹਨ ਕਿ, ਕਰਮ ਬੰਧਦੇ ਹਨ। ਤਾਂ ਕਰਮ ਬੰਧਦੇ ਹਨ, ਉਹ ਕੀ ਹੈ ਕਿ ਕਰਮ ਚਾਰਜ ਹੁੰਦੇ ਹਨ। ਚਾਰਜ ਵਿੱਚ ਕਰਤਾ ਹੁੰਦਾ ਹੈ ਅਤੇ ਡਿਸਚਾਰਜ ਵਿੱਚ ਭੋਗਤਾ (ਭੋਗਣ ਵਾਲਾ) ਹੁੰਦਾ ਹੈ। ਅਸੀਂ ਗਿਆਨ ਦੇਵਾਂਗੇ ਤਾਂ ਫਿਰ ਕਰਤਾ (ਕਰਨ ਵਾਲਾ) ਨਹੀਂ ਰਹੇਗਾ, ਸਿਰਫ਼ ਭੋਗਤਾ ਹੀ ਰਹੇਗਾ। ਕਰਤਾ ਨਹੀਂ ਰਿਹਾ ਤਾਂ ਸਭ ਚਾਰਜ ਬੰਦ ਹੋ ਜਾਵੇਗਾ,

ਸਿਰਫ਼ ਡਿਸਚਾਰਜ ਹੀ ਰਹੇਗਾ। ਇਹ ਸਾਇੰਸ ਹੈ। ਸਾਡੇ ਕੋਲ ਇਸ ਪੂਰੇ ਵਲਡ ਦਾ ਸਾਇੰਸ ਹੈ। ਤੁਸੀਂ ਕੌਣ ਹੋ? ਮੈਂ ਕੌਣ ਹਾਂ? ਇਹ ਕਿਸ ਤਰ੍ਹਾਂ ਚਲਦਾ ਹੈ? ਕੌਣ ਚਲਾਉਂਦਾ ਹੈ? ਇਹ ਸਭ ਸਾਇੰਸ ਹੈ।

**ਪ੍ਰਸ਼ਨ ਕਰਤਾ :** ਆਦਮੀ ਮਰ ਜਾਂਦਾ ਹੈ, ਉਦੋਂ ਆਤਮਾ ਅਤੇ ਦੇਹ ਅੱਲਗ ਹੋ ਜਾਂਦੇ ਹਨ, ਤਾਂ ਫਿਰ ਆਤਮਾ ਦੂਸਰੇ ਸ਼ਰੀਰ ਵਿਚ ਜਾਂਦਾ ਹੈ ਜਾਂ ਪਰਮੇਸ਼ਵਰ ਵਿੱਚ ਵਲੀਨ ਹੋ ਜਾਂਦਾ ਹੈ? ਜੇ ਦੂਸਰੇ ਸ਼ਰੀਰ ਵਿੱਚ ਜਾਂਦਾ ਹੈ ਤਾਂ ਕੀ ਉਹ ਕਰਮ ਦੀ ਵਜ੍ਹਾ ਨਾਲ ਜਾਂਦਾ ਹੈ?

**ਦਾਦਾ ਸ਼੍ਰੀ :** ਹਾਂ, ਦੂਸਰਾ ਕੋਈ ਨਹੀਂ, ਕਰਮ ਹੀ ਲੈ ਜਾਣ ਵਾਲਾ ਹੈ। ਕਰਮ ਨਾਲ ਪੁਦਗਲ ਭਾਵ ਹੁੰਦਾ ਹੈ। ਪੁਦਗਲ ਭਾਵ ਯਾਨੀ ਪ੍ਰਾਕ੍ਰਿਤ ਭਾਵ, ਉਹ ਹਲਕਾ ਹੋਵੇ ਤਾਂ ਦੇਵਗਤੀ ਵਿੱਚ, ਉਧਰਵਗਤੀ (ਉੱਚੀ ਗਤੀ) ਵਿਚ ਲੈ ਜਾਂਦਾ ਹੈ ਅਤੇ ਉਹ ਭਾਰੀ ਹੋਵੇ ਤਾਂ ਅਧੋਗਤੀ (ਨੀਵੀਂ ਗਤੀ) ਵਿੱਚ ਲੈ ਜਾਂਦਾ ਹੈ, ਨਾਰਮਲ ਹੋਵੇ ਤਾਂ ਇਧਰ ਹੀ ਰਹਿੰਦਾ ਹੈ, ਸੱਜਣ ਵਿੱਚ, ਮਨੁੱਖ ਵਿੱਚ ਰਹਿੰਦਾ ਹੈ। ਪ੍ਰਾਕ੍ਰਿਤ ਭਾਵ ਪੂਰਾ ਹੋ ਗਿਆ ਤਾਂ ਮੋਕਸ਼ ਵਿਚ ਚਲਾ ਜਾਂਦਾ ਹੈ।

**ਪ੍ਰਸ਼ਨ ਕਰਤਾ :** ਕੋਈ ਆਦਮੀ ਮਰ ਗਿਆ ਅਤੇ ਉਸਦੀ ਕੋਈ ਖ਼ੁਆਇਸ਼ ਬਾਕੀ ਰਹਿ ਗਈ ਹੋਵੇ, ਤਾਂ ਉਹ ਖ਼ੁਆਇਸ਼ ਪੂਰੀ ਕਰਨ ਦੇ ਲਈ ਕੀ ਯਤਨ ਕਰਦਾ ਹੈ?

**ਦਾਦਾ ਸ਼੍ਰੀ :** ਆਪਣਾ ਇਹ 'ਗਿਆਨ' ਮਿਲ ਗਿਆ ਅਤੇ ਜੇ ਉਸਦੀ ਇੱਛਾ ਬਾਕੀ ਰਹਿੰਦੀ ਹੈ ਤਾਂ ਉਸਦੇ ਲਈ ਉਸਦਾ ਅਗਲਾ ਜਨਮ ਐਜ਼ ਫਾਰ ਐਜ਼ ਪੌਸੀਬਲ ਤਾਂ ਦੇਵਗਤੀ ਦਾ ਹੀ ਰਹਿੰਦਾ ਹੈ। ਨਹੀਂ ਤਾਂ ਕਦੇ ਕਿਸੇ ਆਦਮੀ, ਬਹੁਤ ਸੱਜਣ ਆਦਮੀ ਦਾ ਯੋਗਭ੍ਰਸ਼ਟ ਆਦਮੀ ਦਾ ਅਵਤਾਰ ਆਉਂਦਾ ਹੈ, ਪਰ ਉਸਦੀ ਇੱਛਾ ਪੂਰੀ ਹੁੰਦੀ ਹੈ। ਇੱਛਾ ਦਾ ਸਭ ਸਰਕਮਸਟਾਂਸ਼ਿਅਲ ਐਵੀਡੈਂਸ ਪੂਰਾ ਹੋ ਜਾਂਦਾ ਹੈ। ਮੋਕਸ਼ ਵਿੱਚ ਜਾਣ ਤੋਂ ਪਹਿਲਾਂ ਜਿਸ ਤਰ੍ਹਾਂ ਦੀ ਇੱਛਾ ਹੈ, ਉਸ ਤਰ੍ਹਾਂ ਇੱਕ-ਦੋ-ਜਨਮਾਂ ਵਿੱਚ ਸਭ ਚੀਜ਼ ਮਿਲ ਜਾਂਦੀ ਹੈ ਅਤੇ ਸਭ ਇੱਛਾ ਪੂਰੀ ਹੋਣ ਤੋਂ ਬਾਅਦ ਮੋਕਸ਼ ਵਿੱਚ ਚਲਾ ਜਾਂਦਾ ਹੈ। ਪਰ ਮਨੁੱਖ ਜਨਮ ਇਸ ਖੇਤਰ ਵਿੱਚ ਨਹੀਂ ਆਵੇਗਾ,

ਦੂਸਰੇ ਖੇਤਰ ਵਿੱਚ ਆਵੇਗਾ। ਇਸ ਖੇਤਰ ਵਿੱਚ ਕੋਈ ਤੀਰਥੰਕਰ ਭਗਵਾਨ ਨਹੀਂ ਹੈ। ਤੀਰਥੰਕਰ ਭਗਵਾਨ, ਪੂਰਨ ਕੇਵਲਗਿਆਨੀ ਹੋਣੇ ਚਾਹੀਦੇ ਹਨ, ਤਾਂ ਉੱਥੇ ਜਨਮ ਹੋਵੇਗਾ ਅਤੇ ਉਹਨਾਂ ਦੇ ਦਰਸ਼ਨ ਨਾਲ ਮੋਕਸ਼ ਮਿਲਦਾ ਹੈ, ਸਿਰਫ਼ ਦਰਸ਼ਨ ਨਾਲ ਹੀ! ਕੁੱਝ ਵੀ ਸੁਣਨ ਦਾ ਬਾਕੀ ਨਹੀਂ ਰਿਹਾ। ਖੁਦ ਨੂੰ ਸਭ ਸਮਝ ਵਿੱਚ ਆ ਗਿਆ ਅਤੇ ਸਭ ਕੁੱਝ ਤਿਆਰੀ ਹੈ ਤਾਂ ਸਿਰਫ਼ ਦਰਸ਼ਨ ਨਾਲ ਹੀ, ਸੰਪੂਰਨ ਦਰਸ਼ਨ ਹੋ ਗਏ ਕਿ ਮੋਕਸ਼ ਹੋ ਗਿਆ।

**ਪ੍ਰਸ਼ਨ ਕਰਤਾ :** ਮਨੁੱਖਾਂ ਦੀ ਇੱਛਾ ਦੋ ਤਰ੍ਹਾਂ ਦੀ ਹੋ ਸਕਦੀ ਹੈ, ਇੱਕ ਅਧਿਆਤਮਕ ਅਤੇ ਦੂਸਰੀ ਅਧਿਭੌਤਿਕ। ਅਧਿਆਤਮਕ ਪ੍ਰਾਪਤ ਹੋਣ ਤੋਂ ਬਾਅਦ ਜੇ ਅਧਿਭੌਤਿਕ ਇੱਛਾਵਾਂ ਕੁੱਝ ਰਹਿ ਗਈਆਂ ਹੋਣ, ਤਾਂ ਉਹ ਇਸ ਜਨਮ ਵਿਚ ਹੀ ਪੂਰੀ ਕਰ ਦਿੱਤੀ ਜਾਵੇ ਤਾਂ ਅਗਲੇ ਜਨਮ ਦਾ ਸਵਾਲ ਹੀ ਨਹੀਂ ਰਹਿੰਦਾ ਨਾ?

**ਦਾਦਾ ਸ਼੍ਰੀ :** ਨਹੀਂ, ਉਹ ਪੂਰੀ ਹੋਈ ਤਾਂ ਹੋਈ, ਨਹੀਂ ਤਾਂ ਅਗਲੇ ਜਨਮ ਵਿੱਚ ਪੂਰੀ ਹੁੰਦੀ ਹੈ।

**ਪ੍ਰਸ਼ਨ ਕਰਤਾ :** ਇਸ ਜਨਮ ਵਿੱਚ ਹੀ ਪੂਰੀ ਕਰ ਲਈਏ ਤਾਂ ਕੀ ਮਾੜਾ ਹੈ?

**ਦਾਦਾ ਸ਼੍ਰੀ :** ਉਹ ਪੂਰੀ ਹੋ ਸਕੇ ਇਸ ਤਰ੍ਹਾਂ ਨਹੀਂ ਹੈ। ਉਹ ਸੰਯੋਗ ਮਿਲਣ ਇਸ ਤਰ੍ਹਾਂ ਨਹੀਂ ਹੈ। ਉਸਦੇ ਲਈ ਫੂਲੀ ਐਵੀਡੈਂਸ ਚਾਹੀਦੇ ਹਨ, ਹੰਡਰਡ ਪਰਸੈਂਟ ਐਵੀਡੈਂਸ ਚਾਹੀਦੇ ਹਨ।

**ਪ੍ਰਸ਼ਨ ਕਰਤਾ :** ਹੁਣ ਅਧਿਆਤਮਕ ਤਾਂ ਕਰ ਰਹੇ ਹਾਂ, ਪਰ ਉਸਦੇ ਨਾਲ-ਨਾਲ ਸੰਸਾਰ ਦੀਆਂ ਵਾਸਨਾਵਾਂ ਵੀ ਸਭ ਪੂਰੀਆਂ ਕਰ ਲਈਏ ਤਾਂ ਕੀ ਮਾੜਾ ਹੈ?

**ਦਾਦਾ ਸ਼੍ਰੀ :** ਪਰ ਉਹ ਪੂਰੀਆਂ ਨਹੀਂ ਹੋ ਸਕਦੀਆਂ ਨਾ! ਉਹ ਪੂਰੀਆਂ ਨਹੀਂ ਹੁੰਦੀਆਂ ਹਨ, ਕਿਉਂਕਿ ਇੱਥੇ ਇਹੋ ਜਿਹਾ ਟਾਈਮ ਵੀ ਨਹੀਂ ਹੈ, ਹੰਡਰਡ ਪਰਸੈਂਟ ਐਵੀਡੈਂਸ ਮਿਲਦਾ ਹੀ ਨਹੀ। ਇਸ ਲਈ ਇਧਰ ਵਾਸਨਾ ਪੂਰੀ ਨਹੀਂ ਹੁੰਦੀ ਹੈ ਅਤੇ ਇੱਕ-ਦੋ ਜਨਮ ਬਾਕੀ ਰਹਿ ਜਾਂਦੇ ਹਨ। ਉਹ ਸਭ

ਵਾਸਨਾ, ਫੂਲੀ ਸੈਟੀਸਫੈਕਸ਼ਨ ਨਾਲ ਪੂਰੀ ਹੁੰਦੀ ਹੈ ਅਤੇ ਉਸ ਵਿੱਚ ਫਿਰ ਉਹ ਉਸ ਵਾਸਨਾ ਤੋਂ ਉਭ ਜਾਂਦਾ ਹੈ, ਤਾਂ ਫਿਰ ਉਹ ਕੇਵਲ ਸ਼ੁੱਧ ਆਤਮਾ ਵਿਚ ਹੀ ਰਹਿੰਦਾ ਹੈ। ਇੱਛਾ ਤਾਂ ਪੂਰੀ ਹੋਣੀ ਚਾਹੀਦੀ ਹੈ। ਇੱਛਾ ਪੂਰੀ ਹੋਏ ਬਿਨਾਂ ਤਾਂ ਕਿਸੇ ਜਗ੍ਹਾ ਐਂਟਰੇਂਸ ਹੀ ਨਹੀਂ ਮਿਲਦੀ। ਇੱਥੋਂ ਡਾਇਰੈਕਟ ਮੋਕਸ਼ ਨਹੀਂ ਹੈ। (ਇਸ ਅਕ੍ਰਮ ਮਾਰਗ ਵਿੱਚ ਆਤਮ ਗਿਆਨ ਪ੍ਰਾਪਤ ਕਰਨ ਤੋਂ ਬਾਅਦ) ਇੱਕ-ਦੋ ਜਨਮ ਹਨ। ਬਹੁਤ ਚੰਗੇ ਭਵ (ਜਨਮ) ਹਨ, ਉਦੋਂ ਸਭ ਇਛਾਵਾਂ ਪੂਰੀਆਂ ਹੋ ਜਾਂਦੀਆ ਹਨ। ਇਧਰ ਸਭ ਇਛਾਵਾਂ ਪੂਰੀਆਂ ਹੋ ਜਾਣ ਇਸ ਤਰ੍ਹਾਂ ਦਾ ਟਾਇਮਿੰਗ ਵੀ ਨਹੀਂ ਹੈ ਅਤੇ ਖੇਤਰ ਵੀ ਨਹੀਂ ਹੈ। ਇਧਰ ਸੱਚਾ ਪ੍ਰੇਮਵਾਲਾ, ਕੰਪਲੀਟ ਬਿਲਕੁਲ ਪ੍ਰੇਮਵਾਲਾ ਆਦਮੀ ਨਹੀਂ ਮਿਲਦਾ, ਤਾਂ ਫਿਰ ਆਪਣੀ ਇੱਛਾ ਕਿਵੇਂ ਪੂਰੀ ਹੋਵੇਗੀ? ਇਸਦੇ ਲਈ ਇੱਕ-ਦੋ ਭਵ ਬਾਕੀ ਰਹਿੰਦੇ ਹਨ ਅਤੇ ਸ਼ੁੱਧ ਆਤਮਾ ਦਾ ਲਕਸ਼ ਹੋ ਗਿਆ, ਬਾਅਦ ਵਿੱਚ ਇਹੋ ਜਿਹੀ ਪੁੰਨਿਆਈ ਬੰਧਦੀ ਹੈ ਕਿ ਇੱਛਾ ਪੂਰੀ ਹੋ ਜਾਏ ਇਹੋ ਜਿਹੀ 100% ਪੁੰਨਿਆਈ ਬਣ ਜਾਂਦੀ ਹੈ।

## ਕਰਤਾ ਪਦ ਜਾਂ ਆਸ਼ਰਿਤ ਪਦ?

ਕਰਮ ਤਾਂ ਮਨੁੱਖ ਹੀ ਕਰਦਾ ਹੈ, ਦੂਸਰਾ ਕੋਈ ਕਰਮ ਕਰਦਾ ਹੀ ਨਹੀਂ ਹੈ। ਮਨੁੱਖ ਲੋਕ ਨਿਰਾਸ਼ਰਿਤ ਹਨ, ਇਸ ਲਈ ਉਹ ਕਰਮ ਕਰਦੇ ਹਨ। ਦੂਸਰੇ ਸਭ ਗਾਂ, ਮੱਝ, ਦਰਖ਼ਤ, ਦੇਵਲੋਕ, ਨਰਕ ਵਾਲੇ ਸਭ ਆਸ਼ਰਿਤ ਹਨ। ਉਹ ਕੋਈ ਵੀ ਕਰਮ ਕਰਦੇ ਹੀ ਨਹੀਂ ਹਨ। ਕਿਉਂਕਿ ਉਹ ਭਗਵਾਨ ਦੇ ਆਸ਼ਰਿਤ ਹਨ ਅਤੇ ਇਹ ਮਨੁੱਖ ਲੋਕ ਨਿਰਾਸ਼ਰਿਤ ਹਨ। ਭਗਵਾਨ ਮਨੁੱਖ ਦੀ ਜ਼ਿੰਮੇਦਾਰੀ ਲੈਂਦਾ ਹੀ ਨਹੀਂ। ਦੂਸਰੇ ਸਭ ਜੀਵਾਂ ਦੇ ਲਈ ਭਗਵਾਨ ਨੇ ਜ਼ਿੰਮੇਦਾਰੀ ਲਈ ਹੋਈ ਹੈ।

**ਪ੍ਰਸ਼ਨ ਕਰਤਾ :** ਮਨੁੱਖ ਖੁਦ ਨੂੰ ਪਹਿਚਾਣ ਜਾਵੇ, ਫਿਰ ਨਿਰਾਸ਼ਰਿਤ ਨਹੀਂ ਹੈ।

**ਦਾਦਾ ਸ਼੍ਰੀ :** ਫਿਰ ਤਾਂ ਭਗਵਾਨ ਹੀ ਹੋ ਗਿਆ। ਖੁਦ ਦੀ ਪਹਿਚਾਣ ਕਰਨ ਦੇ ਲਈ ਤਿਆਰੀ ਕੀਤੀ, ਉਸੇ ਤੋਂ ਹੀ ਭਗਵਾਨ ਬਣਨ ਦੀ ਸ਼ੁਰੂਆਤ

ਹੋ ਗਈ। ਉਸੇ ਤੋਂ ਅੰਸ਼ ਭਗਵਾਨ ਹੁੰਦਾ ਹੈ। ਦੋ ਅੰਸ਼, ਤਿੰਨ ਅੰਸ਼, ਇਸ ਤਰ੍ਹਾਂ ਫਿਰ ਸਰਵਾਂਸ਼ ਵੀ ਹੋ ਜਾਂਦਾ ਹੈ। ਫਿਰ ਉਹ ਨਿਰਆਸ਼ਰਿਤ ਨਹੀਂ। ਉਹ ਖੁਦ ਹੀ ਭਗਵਾਨ ਹੈ। ਪਰ ਸਭ ਮਨੁੱਖ ਨਿਰਾਸ਼ਰਿਤ ਹਨ। ਉਹ ਖਾਣੇ ਦੇ ਲਈ, ਪੈਸੇ ਦੇ ਲਈ, ਮੌਜ਼ ਕਰਨ ਦੇ ਲਈ ਭਗਵਾਨ ਨੂੰ ਪੂਜਦੇ ਹਨ। ਉਹ ਸਭ ਨਿਰਾਸ਼ਰਿਤ ਹਨ।

ਮਨੁੱਖ ਨਿਰਾਸ਼ਰਿਤ ਕਿਸ ਤਰ੍ਹਾਂ ਹੈ, ਉਹ ਦੱਸਾਂ? ਇੱਕ ਪਿੰਡ ਦਾ ਵੱਡਾ ਸੇਠ, ਇੱਕ ਸਾਧੂ ਮਹਾਰਾਜ ਅਤੇ ਸੇਠ ਦਾ ਕੁੱਤਾ, ਤਿੰਨੋ ਦੂਸਰੇ ਪਿੰਡ ਜਾਂਦੇ ਹਨ। ਰਸਤੇ ਵਿੱਚ ਚਾਰ ਡਾਕੂ ਮਿਲੇ। ਤਾਂ ਸੇਠ ਦੇ ਮਨ ਵਿੱਚ ਘਬਰਾਹਟ ਹੋਈ ਕਿ 'ਮੇਰੇ ਕੋਲ ਦਸ ਹਜ਼ਾਰ ਰੁਪਏ ਹਨ, ਉਹ ਇਹ ਲੈ ਲੈਣਗੇ ਅਤੇ ਮੈਨੂੰ ਮਾਰਨਗੇ-ਕੁੱਟਣਗੇ, ਤਾਂ ਮੇਰਾ ਕੀ ਹੋਵੇਗਾ?' ਸੇਠ ਤਾਂ ਨਿਰਾਸ਼ਰਿਤ ਹੋ ਗਿਆ। ਸਾਧੂ ਮਹਾਰਾਜ ਕੋਲ ਕੁੱਝ ਨਹੀਂ ਸੀ, ਖਾਣਾ ਖਾਣ ਵਾਲਾ ਭਾਂਡਾ ਹੀ ਸੀ। ਪਰ ਇਹਨਾਂ ਨੂੰ ਵਿਚਾਰ ਆਇਆ ਕਿ ਇਹ ਭਾਂਡਾ ਲੁੱਟ ਜਾਵੇਗਾ ਤਾਂ ਕੋਈ ਹਰਕਤ ਨਹੀਂ, ਪਰ ਮੈਨੂੰ ਮਾਰੇਗਾ ਤਾਂ ਮੇਰਾ ਪੈਰ ਟੁੱਟ ਜਾਵੇਗਾ, ਤਾਂ ਫਿਰ ਮੈਂ ਕੀ ਕਰਾਂਗਾ? ਮੇਰਾ ਕੀ ਹੋਵੇਗਾ? ਅਤੇ ਜੋ ਕੁੱਤਾ ਸੀ, ਉਹ ਤਾਂ ਭੌਂਕਣ ਲੱਗਾ। ਉਸ ਡਾਕੂ ਨੇ ਇੱਕ ਵਾਰ ਡੰਡੇ ਨਾਲ ਮਾਰਿਆ ਤਾਂ ਚੀਖਦਾ-ਚੀਖਦਾ ਭੱਜ ਗਿਆ, ਫਿਰ ਵਾਪਸ ਆ ਗਿਆ ਅਤੇ ਭੌਂਕਣ ਲੱਗਾ। ਉਸਨੂੰ ਮਨ ਵਿੱਚ ਵਿਚਾਰ ਨਹੀਂ ਆਉਂਦਾ ਕਿ ਮੇਰਾ ਕੀ ਹੋਵੇਗਾ। ਕਿਉਂਕਿ ਉਹ ਆਸ਼ਰਿਤ ਹੈ। ਉਹਨਾਂ ਦੋਨਾਂ, ਸੇਠ ਅਤੇ ਸਾਧੂ ਮਹਾਰਾਜ ਦੇ ਮਨ ਵਿੱਚ ਇਹ ਹੁੰਦਾ ਹੈ ਕਿ ਮੇਰਾ ਕੀ ਹੋਵੇਗਾ। ਮਨੁੱਖ ਲੋਕ ਹੀ ਕਰਤਾ ਹਨ ਅਤੇ ਉਹ ਹੀ ਕਰਮ ਬੰਨਦੇ ਹਨ। ਦੂਸਰੇ ਕੋਈ ਜੀਵ ਕਰਤਾ ਨਹੀਂ ਹਨ। ਉਹ ਸਭ ਤਾਂ ਕਰਮ ਵਿੱਚੋਂ ਛੁੱਟਦੇ ਹਨ। ਮਨੁੱਖ ਲੋਕ ਤਾਂ ਕਰਮ ਬੰਨਦੇ ਵੀ ਹਨ ਅਤੇ ਕਰਮ ਤੋਂ ਛੁੱਟਦੇ ਵੀ ਹਨ। ਚਾਰਜ ਅਤੇ ਡਿਸਚਾਰਜ ਦੋਵੇਂ ਹੀ ਹੁੰਦੇ ਹਨ। ਡਿਸਚਾਰਜ ਵਿੱਚ ਕੋਈ ਚਿੰਤਾ ਕਰਨ ਦੀ ਜ਼ਰੂਰਤ ਨਹੀਂ ਹੈ, ਚਾਰਜ ਵਿੱਚ ਚਿੰਤਾ ਕਰਨ ਦੀ ਜ਼ਰੂਰਤ ਹੈ।

ਇਹ ਫੌਰਨਵਾਲੇ ਸਭ ਸਹਿਜ ਹਨ। ਉਹ ਨਿਰਾਸ਼ਰਿਤ ਨਹੀਂ ਹਨ, ਉਹ ਆਸ਼ਰਿਤ ਹਨ। ਉਹ ਲੋਕ 'ਅਸੀਂ ਕਰਦੇ ਹਾਂ' ਇਸ ਤਰ੍ਹਾਂ ਨਹੀਂ ਬੋਲਦੇ ਅਤੇ ਹਿੰਦੁਸਤਾਨ ਦੇ ਲੋਕ ਤਾਂ 'ਕਰਤਾ' (ਕਰਨ ਵਾਲੇ) ਹੋ ਗਏ ਹਨ।

## ਨਿਸ਼ਕਾਮ ਕਰਮ ਨਾਲ ਕਰਮਬੰਧ?

ਗੀਤਾ ਵਿੱਚ ਸ਼੍ਰੀ ਕ੍ਰਿਸ਼ਨ ਭਗਵਾਨ ਨੇ ਸਭ ਰਸਤੇ ਦੱਸੇ ਹਨ। ਧਰਮ ਦਾ ਹੀ ਸਭ ਲਿਖਿਆ ਹੈ। ਪਰ ਮੋਕਸ਼ ਵਿੱਚ ਜਾਣ ਦਾ ਇੱਕ ਵਾਕ ਹੀ ਲਿਖਿਆ ਹੈ, ਜਿਆਦਾ ਲਿਖਿਆ ਨਹੀਂ। ਧਰਮ ਕੀ ਕਰਨਾ ਹੈ? ਨਿਸ਼ਕਾਮ ਕਰਮ ਕਰਨਾ ਹੈ, ਇਸ ਨੂੰ ਧਰਮ ਕਿਹਾ ਜਾਂਦਾ ਹੈ। ਨਿਸ਼ਕਾਮ ਹੈ, ਪਰ ਕਰਤਾ ਤਾਂ ਹੈ ਨਾ?

**ਪ੍ਰਸ਼ਨ ਕਰਤਾ :** ਤਾਂ ਕਰਮ ਹੀ ਪ੍ਰਧਾਨ ਹੈ ਨਾ?

**ਦਾਦਾ ਸ਼੍ਰੀ :** ਪਰ ਪਹਿਲਾਂ ਸਕਾਮ ਕਰਮ ਕਰਦਾ ਹੈ, ਹੁਣ ਨਿਸ਼ਕਾਮ ਕਰਮ ਕਰਦਾ ਹੈ ਅਤੇ ਇਸਦੇ ਫ਼ਲ ਵਿੱਚ ਧਰਮ ਮਿਲੇਗਾ, ਮੁਕਤੀ ਨਹੀਂ ਮਿਲੇਗੀ। ਸਕਾਮ ਕਰਮ ਕਰੋ ਜਾਂ ਨਿਸ਼ਕਾਮ ਕਰਮ ਕਰੋ, ਪਰ ਮੁਕਤੀ ਨਹੀਂ ਹੋਵੇਗੀ। ਕਰਮ ਕਰਨ ਨਾਲ ਮੁਕਤੀ ਨਹੀਂ ਹੁੰਦੀ ਹੈ। ਮੁਕਤੀ ਤਾਂ ਜਿੱਥੇ ਭਗਵਾਨ ਪ੍ਰਗਟ ਹੋ ਗਏ ਇਹੋ ਜਿਹੇ ਗਿਆਨੀ ਪੁਰਖ ਮਿਲ ਜਾਣ ਤੇ ਉਹਨਾਂ ਦੀ ਕ੍ਰਿਪਾ ਹੋ ਜਾਵੇ ਤਾਂ ਮੁਕਤੀ ਹੁੰਦੀ ਹੈ।

**ਪ੍ਰਸ਼ਨ ਕਰਤਾ :** ਪਰ ਬਗੈਰ ਕੰਮ ਕੀਤੇ ਭਗਵਾਨ ਦੀ ਕਿਰਪਾ ਹੋ ਜਾਂਦੀ ਹੈ?

**ਦਾਦਾ ਸ਼੍ਰੀ :** ਕੰਮ ਕਰੋ ਤਾਂ ਵੀ ਭਗਵਾਨ ਦੀ ਕਿਰਪਾ ਨਹੀਂ ਹੁੰਦੀ ਅਤੇ ਕੰਮ ਨਾ ਕਰੋ ਤਾਂ ਵੀ ਭਗਵਾਨ ਦੀ ਕਿਰਪਾ ਨਹੀਂ ਹੁੰਦੀ। ਕਿਰਪਾ ਤਾਂ ਜੋ ਗਿਆਨੀ ਪੁਰਖ ਨੂੰ ਮਿਲਿਆ, ਉਸ ਉੱਪਰ ਭਗਵਾਨ ਦੀ ਕਿਰਪਾ ਹੋ ਹੀ ਜਾਂਦੀ ਹੈ। ਕੰਮ ਕਰਦੇ ਹਾਂ, ਉਹ ਆਪਣੇ ਫ਼ਾਇਦੇ ਦੇ ਲਈ ਕਰਨਾ ਹੈ। ਨਿਸ਼ਕਾਮ ਕਰਮ ਕਿਸ ਲਈ ਕਰਨਾ ਹੈ ਕਿ ਇਸ ਨਾਲ ਖੁਦ ਨੂੰ ਕੋਈ ਤਕਲੀਫ਼ ਨਾ ਹੋਵੇ, ਅੱਗੇ-ਅੱਗੇ ਧਰਮ ਕਰਨ ਨੂੰ ਮਿਲੇ, ਖਾਣ-ਪੀਣ ਦਾ ਮਿਲੇ, ਸਭ ਕੁੱਝ ਮਿਲੇ ਅਤੇ ਭਗਵਾਨ ਦੀ ਭਗਤੀ ਕਰਨ ਵਿੱਚ ਕੋਈ ਤਕਲੀਫ਼ ਨਾ ਹੋਵੇ। ਇਸ ਨਿਸ਼ਕਾਮ ਕਰਮ ਵਿੱਚ ਫ਼ਾਇਦਾ ਹੈ। ਪਰ ਇਹ ਸਭ ਕਰਮ ਹੀ ਹੈ ਅਤੇ ਕਰਮ ਹੈ ਉਦੋਂ ਤੱਕ ਬੰਧਨ ਹੈ।

ਕ੍ਰਿਸ਼ਨ ਭਗਵਾਨ ਨੇ ਕਿਹਾ ਹੈ ਕਿ ਸਥਿਤ ਪ੍ਰਗਿਆ ਹੋ ਗਿਆ ਤਾਂ ਫਿਰ ਉਹ ਛੁੱਟ ਜਾਂਦਾ ਹੈ ਅਤੇ ਦੂਸਰਾ ਵੀ ਕਿਹਾ ਹੈ ਕਿ, ਵੀਤਰਾਗ ਅਤੇ ਨਿਰਭੈ ਹੋ ਗਿਆ, ਤਾਂ ਫਿਰ ਕੰਮ ਹੋ ਗਿਆ।

ਨਿਸ਼ਕਾਮ ਕਰਮ ਕਰੋ ਪਰ ਕਰਮ ਦੇ ਕਰਤਾ ਤਾਂ ਤੁਸੀਂ ਹੀ ਹੋ ਨਾ? ਕਰਤਾ ਹੈ, ਉਦੋਂ ਤੱਕ ਮੁਕਤੀ ਨਹੀਂ ਹੁੰਦੀ। ਮੁਕਤੀ ਤਾਂ, 'ਮੈਂ ਕਰਤਾ (ਕਰਨ ਵਾਲਾ) ਹਾਂ', ਉਹ ਗੱਲ ਹੀ ਛੁੱਟ ਜਾਣੀ ਚਾਹੀਦੀ ਹੈ ਅਤੇ 'ਕੌਣ ਕਰਤਾ ਹੈ' ਉਹ ਪਤਾ ਹੋਣਾ ਚਾਹੀਦਾ ਹੈ। ਅਸੀਂ ਸਭ ਦੱਸ ਦਿੰਦੇ ਹਾਂ ਕਿ 'ਕਰਨ ਵਾਲਾ ਕੌਣ ਹੈ, ਤੁਸੀਂ ਕੌਣ ਹੋ, ਇਹ ਸਭ ਕੌਣ ਹਨ'। ਸਭ ਲੋਕ ਮੰਨਦੇ ਹਨ ਕਿ 'ਅਸੀਂ ਨਿਸ਼ਕਾਮ ਕਰਮ ਕਰਦੇ ਹਾਂ ਤਾਂ ਸਾਨੂੰ ਰੱਬ ਮਿਲ ਜਾਵੇਗਾ।' ਉਏ, ਜਦੋਂ ਤੱਕ ਤੂੰ 'ਕਰਤਾ' ਹੈ, ਉਦੋਂ ਤੱਕ ਭਗਵਾਨ ਕਿਵੇਂ ਮਿਲੇਗਾ? ਅਕਰਤਾ ਹੋ ਜਾਵੋਗੇ, ਉਦੋਂ ਭਗਵਾਨ ਮਿਲ ਜਾਵੇਗਾ।

**ਪ੍ਰਸ਼ਨ ਕਰਤਾ:** ਕ੍ਰਿਸ਼ਨ ਭਗਵਾਨ ਨੇ ਵੀ ਯੁੱਧ ਕੀਤਾ ਸੀ, ਕ੍ਰਿਸ਼ਨ ਵੀ ਤਾਂ ਅਰਜੁਨ ਦੇ ਸਾਰਥੀ ਬਣੇ ਸਨ।

**ਦਾਦਾ ਸ਼੍ਰੀ** : ਹਾਂ, ਅਰਜੁਨ ਦੇ ਸਾਰਥੀ ਬਣੇ ਸਨ, ਪਰ ਕਿਉਂ ਸਾਰਥੀ ਬਣੇ ਸਨ? ਭਗਵਾਨ, ਅਰਜੁਨ ਨੂੰ ਦੱਸਦੇ ਸਨ ਕਿ, 'ਦੇਖ ਭਾਈ, ਤੂੰ ਤਾਂ ਪੰਜ ਘੋੜਿਆਂ ਦੀ ਲਗਾਮ ਫੜਦਾ ਹੈ, ਪਰ ਰੱਥ ਚਲਾਉਣਾ ਤੂੰ ਨਹੀਂ ਜਾਣਦਾ ਅਤੇ ਲਗਾਮ ਨੂੰ ਬਾਰ-ਬਾਰ ਖਿੱਚਦੇ ਰਹਿੰਦੇ ਹੋ। ਕਦੋਂ ਖਿੱਚਦੇ ਹੋ? ਜਦੋਂ ਚੜਾਈ ਹੁੰਦੀ ਹੈ, ਉਦੋਂ ਖਿੱਚਦੇ ਹੋ ਅਤੇ ਉਤਰਦੇ ਸਮੇਂ ਢਿੱਲਾ ਛੱਡ ਦਿੰਦੇ ਹੋ। ਲਗਾਮ ਬਾਰ-ਬਾਰ ਖਿੱਚਣ ਨਾਲ ਘੋੜੇ ਦੇ ਮੂੰਹ ਵਿੱਚੋਂ ਖੂਨ ਨਿਕਲਦਾ ਹੈ। ਇਸ ਲਈ ਤੂੰ ਰੱਥ ਵਿੱਚ ਬੈਠ ਜਾ, ਮੈਂ ਤੇਰਾ ਰੱਥ ਚਲਾਵਾਂਗਾ।'

ਅਤੇ ਤੁਹਾਡਾ ਕੌਣ ਚਲਾਉਂਦਾ ਹੈ? ਤੁਸੀਂ ਖੁਦ ਚਲਾਉਂਦੇ ਹੋ?

**ਪ੍ਰਸ਼ਨਕਰਤਾ** : ਅਸੀਂ ਕੀ ਚਲਾਵਾਂਗੇ? ਚਲਾਉਣਵਾਲਾ ਇੱਕ ਹੀ ਹੈ।

**ਦਾਦਾ ਸ਼੍ਰੀ** : ਕੌਣ?

**ਪ੍ਰਸ਼ਨ ਕਰਤਾ** : ਜਿਸਨੂੰ ਪਰਮ ਪਿਤਾ ਪਰਮੇਸ਼ਵਰ ਅਸੀਂ ਮੰਨਦੇ ਹਾਂ।

**ਦਾਦਾ ਸ਼੍ਰੀ :** ਸ਼੍ਰੀਖੰਡ-ਪੂਰੀ ਤੁਸੀਂ ਖਾਂਦੇ ਹੋ ਅਤੇ ਚਲਾਉਂਦਾ ਹੈ ਉਹ?!!!

ਜਦੋਂ ਤੱਕ ਆਦਮੀ ਕਰਮ ਯੋਗ ਵਿੱਚ ਹੈ, ਉੱਥੇ ਤੱਕ ਭਗਵਾਨ ਨੂੰ ਸਵੀਕਾਰ ਕਰਨਾ ਪਵੇਗਾ ਕਿ ਹੇ ਭਗਵਾਨ, ਤੁਹਾਡੀ ਸ਼ਕਤੀ ਨਾਲ ਮੈਂ ਕਰਦਾ ਹਾਂ। ਨਹੀਂ ਤਾਂ 'ਮੈਂ ਕਰਦਾ ਹਾਂ' ਉਹ ਕਿੱਥੇ ਤੱਕ ਕਿਹਾ ਜਾਂਦਾ ਹੈ? ਜਦੋਂ ਕਮਾਉਂਦਾ ਹੈ ਤਾਂ ਬੋਲਦਾ ਹੈ, 'ਮੈਂ ਕਮਾਇਆ' ਪਰ ਜਦੋਂ ਘਾਟਾ ਹੁੰਦਾ ਹੈ, ਤਾਂ 'ਭਗਵਾਨ ਨੇ ਘਾਟਾ ਕਰ ਦਿੱਤਾ' ਕਹੇਗਾ। 'ਮੇਰੇ ਪਾਰਟਨਰ ਨੇ ਕੀਤਾ', ਨਹੀਂ ਤਾਂ 'ਮੇਰੇ ਗ੍ਰਹਿ ਏਦਾਂ ਹਨ, ਭਗਵਾਨ ਰੁੱਸਿਆ ਹੋਇਆ ਹੈ,' ਇਸ ਤਰ੍ਹਾਂ ਸਭ ਗਲਤ ਬੋਲਦਾ ਹੈ। ਭਗਵਾਨ ਦੇ ਲਈ, ਇਸ ਤਰ੍ਹਾਂ ਨਹੀਂ ਬੋਲਣਾ ਚਾਹੀਦਾ। ਉਹ ਸਭ ਭਗਵਾਨ ਕਰਦਾ ਹੈ। ਇਸ ਤਰ੍ਹਾਂ ਸਮਝ ਕੇ ਨਿਮਿਤ ਰੂਪ ਵਿੱਚ ਕੰਮ ਕਰਨਾ ਚਾਹੀਦਾ ਹੈ।

ਕਰਮਯੋਗ ਕੀ ਹੈ? ਭਗਵਾਨ ਕਰਤਾ ਹੈ, ਮੈਂ ਉਸਦਾ ਨਿਮਿਤ ਹਾਂ। ਉਹ ਜਿਸ ਤਰ੍ਹਾਂ ਦਸਦੇ ਹਨ, ਉਸ ਤਰ੍ਹਾਂ ਕਰਨਾ ਹੈ। ਉਸਦਾ ਅਹੰਕਾਰ ਨਹੀਂ ਕਰਨਾ ਹੈ। ਇਸਦਾ ਨਾਮ ਕਰਮਯੋਗ। ਕਰਮਯੋਗ ਵਿੱਚ ਤਾਂ, ਸਭ ਕੰਮ ਅੰਦਰ ਤੋਂ ਦੱਸਦਾ ਹੈ, ਇਸ ਤਰ੍ਹਾਂ ਹੀ ਤੁਹਾਨੂੰ ਕਰਨਾ ਹੈ। ਬਾਹਰ ਤੋਂ ਕੋਈ ਡਰ ਨਹੀਂ ਰਹਿਣਾ ਚਾਹੀਦਾ ਕਿ ਲੋਕ ਕੀ ਕਹਿਣਗੇ ਅਤੇ ਕੀ ਨਹੀਂ। ਸਭ ਕੁੱਝ ਭਗਵਾਨ ਦੇ ਨਾਮ ਤੇ ਹੀ ਕਰਨਾ ਹੈ। ਅਸੀਂ ਕੁੱਝ ਨਹੀਂ ਕਰਨਾ ਹੈ। ਅਸੀਂ ਤਾਂ ਨਿਮਿਤ ਰੂਪ ਵਿੱਚ ਕਰਨਾ ਹੈ। ਅਸੀਂ ਤਾਂ ਭਗਵਾਨ ਦੇ ਹਥਿਆਰ (ਸਾਧਨ) ਹਾਂ, ਇਸ ਤਰ੍ਹਾਂ ਕੰਮ ਕਰਨਾ ਹੈ।

## ਕਰਮ, ਕਰਮ ਚੇਤਨਾ, ਕਰਮਫ਼ਲ ਚੇਤਨਾ!

**ਪ੍ਰਸ਼ਨ ਕਰਤਾ :** ਆਪਣਾ ਕਰਮ ਕੌਣ ਲਿਖਦਾ ਹੈ?

**ਦਾਦਾ ਸ਼੍ਰੀ :** ਆਪਣੇ ਕਰਮ ਨੂੰ ਲਿਖਣ ਵਾਲਾ ਕੋਈ ਨਹੀਂ ਹੈ। ਇਹ ਵੱਡੇ-ਵੱਡੇ ਕੰਪਿਉਟਰ ਹੁੰਦੇ ਹਨ, ਉਹ ਜਿਵੇਂ ਰਿਜ਼ਲਟ ਦਿੰਦੇ ਹਨ, ਉਸੇ ਤਰ੍ਹਾਂ ਹੀ ਤੁਹਾਨੂੰ ਕਰਮ ਦਾ ਫ਼ਲ ਮਿਲਦਾ ਹੈ।

ਕਰਮ ਕੀ ਚੀਜ਼ ਹੈ? ਜੋ ਜ਼ਮੀਨ ਵਿੱਚ ਬੀਜ ਬੀਜਦਾ ਹੈ, ਉਸਨੂੰ ਕਰਮ ਕਿਹਾ ਜਾਂਦਾ ਹੈ ਅਤੇ ਉਸਦਾ ਜੋ ਫ਼ਲ ਆਉਂਦਾ ਹੈ, ਉਹ ਕਰਮਫ਼ਲ ਹੈ।

ਕਰਮਫ਼ਲ ਦੇਣ ਦਾ ਸਭ ਕੰਮ ਕੰਪਿਉਟਰ ਦੀ ਤਰ੍ਹਾਂ ਮਸ਼ੀਨਰੀ ਕਰਦੀ ਹੈ। ਕੰਪਿਉਟਰ ਵਿਚ ਜੋ ਕੁੱਝ ਵੀ ਫ਼ੀਡ ਕਰਦੇ ਹਾਂ, ਉਸਦਾ ਜਵਾਬ ਮਿਲ ਜਾਂਦਾ ਹੈ, ਉਹ ਕਰਮਫ਼ਲ ਹੈ। ਇਸ ਵਿੱਚ ਭਗਵਾਨ ਕੁੱਝ ਵੀ ਨਹੀਂ ਕਰਦਾ।

**ਪ੍ਰਸ਼ਨ ਕਰਤਾ :** ਪਿਛਲੇ ਜਨਮ ਦੇ ਕਰਮਾਂ ਨਾਲ ਇਸ ਤਰ੍ਹਾਂ ਸਭ ਹੁੰਦਾ ਹੈ?

**ਦਾਦਾ ਸ਼੍ਰੀ :** ਹਾਂ, ਤਾਂ ਹੋਰ ਕੀ ਹੈ? ਪਿਛਲੇ ਜਨਮ ਦਾ ਜੋ ਕਰਮ ਹੈ, ਉਸਦਾ ਇਸ ਜਨਮ ਵਿੱਚ ਫ਼ਲ ਮਿਲਦਾ ਹੈ। ਤੁਹਾਨੂੰ ਨਹੀਂ ਚਾਹੀਦਾ ਫ਼ਿਰ ਵੀ ਫ਼ਲ ਮਿਲਦਾ ਹੈ। ਉਸਦਾ ਫ਼ਲ ਦੋ ਤਰ੍ਹਾਂ ਦਾ ਹੁੰਦਾ ਹੈ। ਇੱਕ ਕੌੜਾ ਅਤੇ ਇੱਕ ਮਿੱਠਾ। ਕੌੜਾ ਫ਼ਲ ਮਿਲਦਾ ਹੈ ਉਹ ਤੁਹਾਨੂੰ ਪਸੰਦ ਨਹੀਂ ਆਉਂਦਾ ਅਤੇ ਮਿੱਠਾ ਫ਼ਲ ਤੁਹਾਨੂੰ ਪਸੰਦ ਆ ਜਾਂਦਾ ਹੈ। ਇਸ ਨਾਲ ਫਿਰ ਦੂਸਰਾ ਕਰਮ ਬੰਨਦਾ ਹੈ, ਨਵੇ ਬੀਜ ਬੀਜਦਾ ਹੈ ਅਤੇ ਪਿਛਲਾ ਫ਼ਲ ਖਾਂਦਾ ਹੈ।

**ਪ੍ਰਸ਼ਨ ਕਰਤਾ :** ਇਸ ਜਨਮ ਵਿੱਚ ਅਸੀਂ ਜੋ ਕਰਮ ਕਰਦੇ ਹਾਂ, ਉਹ ਅਗਲੇ ਜਨਮ ਵਿੱਚ ਫਿਰ ਤੋਂ ਆਉਂਣਗੇ?

**ਦਾਦਾ ਸ਼੍ਰੀ :** ਹੁਣ ਜੋ ਫ਼ਲ ਖਾਂਦਾ ਹੈ, ਉਹ ਪਿਛਲੇ ਜਨਮ ਦਾ ਹੈ ਅਤੇ ਜਿਸਦਾ ਬੀਜ ਬੀਜਦੇ ਹਾਂ, ਉਸਦਾ ਫ਼ਲ ਅਗਲੇ ਜਨਮ ਵਿੱਚ ਮਿਲੇਗਾ। ਜਦੋਂ ਕਿਸੇ ਨਾਲ ਕ੍ਰੋਧ ਹੋ ਜਾਂਦਾ ਹੈ, ਉਦੋਂ ਉਸਦਾ ਬੀਜ ਖਰਾਬ (ਮਾੜਾ) ਪੈਂਦਾ ਹੈ। ਇਸਦਾ ਜਦੋਂ ਫ਼ਲ ਆਉਂਦਾ ਹੈ, ਉਦੋਂ ਖੁਦ ਨੂੰ ਬਹੁਤ ਦੁੱਖ ਹੁੰਦਾ ਹੈ।

**ਪ੍ਰਸ਼ਨ ਕਰਤਾ :** ਪਿਛਲਾ ਜਨਮ ਹੈ ਕਿ ਨਹੀਂ, ਉਹ ਕਿਸ ਤਰ੍ਹਾਂ ਪਤਾ ਚੱਲਦਾ ਹੈ?

**ਦਾਦਾ ਸ਼੍ਰੀ :** ਸਕੂਲ ਵਿੱਚ ਤੁਸੀਂ ਪੜ੍ਹਦੇ ਹੋ, ਉਸ ਵਿੱਚ ਸਾਰੇ ਮੁੰਡਿਆਂ ਦਾ ਪਹਿਲਾ ਨੰਬਰ ਆਉਂਦਾ ਹੈ। ਕੀ ਕਿਸੇ ਇੱਕ ਦਾ ਪਹਿਲਾ ਨੰਬਰ ਆਉਂਦਾ ਹੈ?

**ਪ੍ਰਸ਼ਨ ਕਰਤਾ :** ਕਿਸੇ ਇੱਕ ਦਾ ਹੀ ਆਉਂਦਾ ਹੈ।

**ਦਾਦਾ ਸ਼੍ਰੀ :** ਕੋਈ ਦੂਸਰੇ ਨੰਬਰ ਤੇ ਵੀ ਆਉਂਦਾ ਹੈ?

**ਪ੍ਰਸ਼ਨ ਕਰਤਾ :** ਹਾਂ।

**ਦਾਦਾ ਸ਼੍ਰੀ :** ਇਹ ਚੇਂਜ ਕਿਉਂ ਹੈ? ਸਭ ਇੱਕ ਸਰੀਖਾ ਕਿਉਂ ਨਹੀਂ ਆਉਂਦਾ?

**ਪ੍ਰਸ਼ਨ ਕਰਤਾ :** ਜੋ ਜਿੰਨਾ ਪੜ੍ਹਦਾ ਹੈ, ਉਨੇ ਹੀ ਉਸਨੂੰ ਨੰਬਰ ਮਿਲਦੇ ਹਨ।

**ਦਾਦਾ ਸ਼੍ਰੀ :** ਨਹੀਂ, ਕਈ ਲੋਕ ਤਾਂ ਜਿਆਦਾ ਪੜ੍ਹਦੇ ਵੀ ਨਹੀਂ, ਤਾਂ ਵੀ ਫ਼ਸਟ ਆਉਂਦੇ ਹਨ ਅਤੇ ਕਈ ਲੋਕ ਜਿਆਦਾ ਪੜ੍ਹਦੇ ਹਨ ਤਾਂ ਵੀ ਫੇਲ ਹੋ ਜਾਂਦੇ ਹਨ।

**ਪ੍ਰਸ਼ਨ ਕਰਤਾ :** ਉਹਨਾਂ ਲੋਕਾਂ ਦਾ ਦਿਮਾਗ ਚੰਗਾ ਹੋਵੇਗਾ।

**ਦਾਦਾ ਸ਼੍ਰੀ :** ਇਹਨਾਂ ਲੋਕਾਂ ਦਾ ਦਿਮਾਗ ਅਲੱਗ-ਅਲੱਗ ਕਿਉਂ ਹੈ? ਉਹ ਪਿਛਲੇ ਜਨਮ ਦੇ ਕਰਮ ਦੇ ਫ਼ਲ ਦੇ ਹਿਸਾਬ ਨਾਲ ਸਭ ਦਾ ਦਿਮਾਗ ਹੈ।

**ਪ੍ਰਸ਼ਨ ਕਰਤਾ :** ਜੋ ਪਿਛਲੇ ਜਨਮ ਦਾ ਹੁੰਦਾ ਹੈ, ਉਸ ਨੂੰ ਇਸ ਜਨਮ ਵਿਚ ਕਹਿਣ ਦਾ ਕੀ ਫ਼ਾਇਦਾ? ਕਰਨੀ-ਭਰਨੀ ਤਾਂ ਇਸੇ ਜਨਮ ਵਿਚ ਹੋਣੀ ਚਾਹੀਦੀ ਹੈ ਤਾਂ ਕਿ ਸਾਨੂੰ ਪਤਾ ਚੱਲੇ ਕਿ ਅਸੀਂ ਇਹ ਪਾਪ ਕੀਤਾ ਹੈ ਤੇ ਉਸਦਾ ਇਹ ਫ਼ਲ ਭੋਗ ਰਹੇ ਹਾਂ।

**ਦਾਦਾ ਸ਼੍ਰੀ :** ਹਾਂ, ਹਾਂ, ਉਹ ਵੀ ਹੈ। ਪਰ ਇਹ ਕਿਸ ਤਰ੍ਹਾਂ ਹੈ ਕਿ ਜੋ ਕਾਜ਼ਜ਼ ਕੀਤੇ ਹਨ, ਉਸਦਾ ਫ਼ਲ ਕੀ ਮਿਲਦਾ ਹੈ? ਕੋਈ ਛੋਟਾ ਬੱਚਾ ਹੁੰਦਾ ਹੈ, ਉਹ ਕਿਸੇ ਨੂੰ ਪੱਥਰ ਮਾਰਦਾ ਹੈ, ਉਹ ਉਸਦੀ ਜ਼ਿੰਮੇਦਾਰੀ ਹੈ। ਪਰ ਉਸ ਨੂੰ ਪਤਾ ਨਹੀਂ ਹੈ ਕਿ ਇਸਦੀ ਕੀ ਜ਼ਿੰਮੇਦਾਰੀ ਹੈ। ਉਹ ਪੱਥਰ ਮਾਰਦਾ ਹੈ, ਉਹ ਪਿਛਲੇ ਕਰਮ ਨਾਲ ਇਸ ਤਰ੍ਹਾਂ ਕਰਦਾ ਹੈ। ਫਿਰ ਜਿਸ ਨੂੰ ਪੱਥਰ ਲੱਗਿਆ, ਉਹ ਆਦਮੀ ਉਸ ਬੱਚੇ ਨੂੰ ਮਾਰੇਗਾ ਕਿ ਇਹ ਪੱਥਰ ਮਾਰਿਆ, ਉਸਦਾ ਫ਼ਲ ਮਿਲਦਾ ਹੈ।

ਕੋਈ ਆਦਮੀ ਕਿਸੇ ਤੇ ਗੁੱਸਾ ਹੋ ਗਿਆ, ਫਿਰ ਉਹ ਆਦਮੀ ਬੋਲਦਾ ਹੈ ਕਿ, 'ਭਾਈ, ਮੈਨੂੰ ਗੁੱਸਾ ਕਰਨ ਦਾ ਵਿਚਾਰ ਨਹੀਂ ਸੀ, ਪਰ ਗੁੱਸਾ ਐਵੇਂ ਹੀ

ਹੋ ਗਿਆ।' ਤਾਂ ਫਿਰ ਇਹ ਗੁੱਸਾ ਕਿਸ ਨੇ ਕੀਤਾ? ਉਹ ਪਹਿਲਾਂ ਦੇ ਕਰਮ ਦਾ ਪਰਿਣਾਮ ਹੈ। ਉਹ ਕ੍ਰੋਧ ਕਰਦਾ ਹੈ, ਉਹ ਪਹਿਲਾਂ ਦੇ ਕਾਜ਼ਜ਼ ਦੀ ਇਫ਼ੈਕਟ ਹੈ। ਇਹ ਭ੍ਰਾਂਤੀ ਵਾਲੇ ਲੋਕ ਕੀ ਬੋਲਦੇ ਹਨ? ਇਹ ਗੁੱਸਾ ਕੀਤਾ, ਉਸ ਨੂੰ ਕਰਮ ਕਹਿੰਦੇ ਹਨ ਅਤੇ ਮਾਰ ਖਾਈ, ਉਹ ਉਸਦੇ ਕਰਮ ਦਾ ਫ਼ਲ ਹੈ, ਇਸ ਤਰ੍ਹਾਂ ਬੋਲਦੇ ਹਨ। ਫਿਰ ਲੋਕ ਕੀ ਕਹਿੰਦੇ ਹਨ ਕਿ 'ਕ੍ਰੋਧ ਨਾ ਕਰੋ।' ਉਏ, ਪਰ ਗੁੱਸਾ ਕਰਨਾ ਆਪਣੇ ਹੱਥ ਵਿੱਚ ਨਹੀਂ ਹੈ ਨਾ? ਤੁਹਾਨੂੰ ਗੁੱਸਾ ਨਾ ਕਰਨ ਦਾ ਵਿਚਾਰ ਹੈ, ਤਾਂ ਵੀ ਹੋ ਜਾਂਦਾ ਹੈ। ਉਸਦਾ ਕੀ ਇਲਾਜ? ਇਹ ਤਾਂ ਪਿਛਲੇ ਜਨਮ ਦੇ ਕਰਮ ਦਾ ਫ਼ਲ ਹੈ।

ਕੌਣ ਚਲਾਉਂਦਾ ਹੈ, ਉਹ ਸਮਝ ਵਿੱਚ ਆ ਗਿਆ ਨਾ? ਪਾਸ ਹੋਣਾ ਜਾਂ ਨਾ ਹੋਣਾ, ਉਹ ਆਪਣੇ ਹੱਥ ਵਿੱਚ ਨਹੀਂ ਹੈ। ਤਾਂ ਉਹ 'ਚੰਦੂਭਾਈ ਦੇ ਹੱਥ ਵਿੱਚ ਹੈ?' ਹਾਂ, ਥੋੜਾ, ਔਨਲੀ 2% 'ਚੰਦੂਭਾਈ' ਦੇ ਹੱਥ ਵਿੱਚ ਹੈ ਅਤੇ 98% ਦੂਸਰੇ ਦੇ ਹੱਥ ਵਿੱਚ ਹੈ। ਤੁਹਾਡੇ ਉਪਰ ਦੂਸਰੇ ਦੀ ਸੱਤਾ (ਮਾਲਕੀ) ਹੈ, ਇਸ ਤਰ੍ਹਾਂ ਪਤਾ ਨਹੀਂ ਚਲਦਾ? ਇਸ ਤਰ੍ਹਾਂ ਦਾ ਐਕਸਪੀਰੀਅੰਸ ਨਹੀਂ ਹੋਇਆ? ਤੁਹਾਡਾ ਵਿਚਾਰ ਹੈ, ਅੱਜ ਜਲਦੀ ਸੌਂ ਜਾਣਾ ਹੈ, ਤਾਂ ਵੀ ਨੀਂਦ ਨਹੀਂ ਆਉਂਦੀ, ਇਸ ਤਰ੍ਹਾਂ ਨਹੀਂ ਹੁੰਦਾ?

**ਪ੍ਰਸ਼ਨ ਕਰਤਾ :** ਹੁੰਦਾ ਹੈ।

**ਦਾਦਾ ਸ਼੍ਰੀ :** ਤੁਹਾਡੀ ਤਾਂ ਮਰਜ਼ੀ ਹੈ, ਪਰ ਤੁਹਾਨੂੰ ਕੌਣ ਅੰਤਰਾਏ (ਅੜਚਨ) ਕਰਦਾ ਹੈ? ਕੋਈ ਦੂਸਰੀ ਸ਼ਕਤੀ ਹੈ, ਇਸ ਤਰ੍ਹਾਂ ਲੱਗਦਾ ਹੈ ਨਾ? ਕਦੇ ਗੁੱਸਾ ਆ ਜਾਂਦਾ ਹੈ ਕਿ ਨਹੀਂ, ਤੁਹਾਡੀ ਇੱਛਾ ਗੁੱਸਾ ਕਰਨ ਦੀ ਨਾ ਹੋਵੇ, ਤਾਂ ਵੀ?

**ਪ੍ਰਸ਼ਨ ਕਰਤਾ :** ਫਿਰ ਵੀ ਹੋ ਜਾਂਦਾ ਹੈ।

**ਦਾਦਾ ਸ਼੍ਰੀ :** ਉਸ ਗੁੱਸੇ ਦਾ ਕ੍ਰਿਏਟਰ ਕੌਣ ਹੈ?

**ਪ੍ਰਸ਼ਨ ਕਰਤਾ :** ਉਸਨੂੰ ਅਸੀਂ 'ਆਤਮਾ' ਕਹਿੰਦੇ ਹਾਂ।

**ਦਾਦਾ ਸ਼੍ਰੀ :** ਨਹੀਂ, ਆਤਮਾ ਇਸ ਤਰ੍ਹਾਂ ਨਹੀਂ ਕਰਦਾ। ਆਤਮਾ ਤਾਂ ਭਗਵਾਨ ਹੈ। ਕ੍ਰੋਧ ਤਾਂ ਤੁਹਾਡੀ ਕਮਜ਼ੋਰੀ ਹੈ। ਤੁਸੀਂ ਕਰਮ ਦੇਖਿਆ ਹੈ?

ਇਹ ਆਦਮੀ ਕਰਮ ਕਰ ਰਹੇ ਹਨ, ਇਹ ਦੇਖਿਆ ਹੈ? ਕੋਈ ਆਦਮੀ ਕਰਮ ਕਰਦਾ ਹੈ, ਉਹ ਤੁਸੀਂ ਦੇਖਿਆ ਹੈ?

**ਪ੍ਰਸ਼ਨ ਕਰਤਾ :** ਉਸਦੇ ਐਕਸ਼ਨ ਤੋਂ ਸਾਨੂੰ ਪਤਾ ਚਲਦਾ ਹੈ।

**ਦਾਦਾ ਸ਼੍ਰੀ :** ਕੋਈ ਆਦਮੀ ਕਿਸੇ ਨੂੰ ਮਾਰਦਾ ਹੈ ਤਾਂ ਤੁਸੀਂ ਕੀ ਦੇਖਦੇ ਹੋ?

**ਪ੍ਰਸ਼ਨ ਕਰਤਾ :** ਉਹ ਪਾਪ ਕਰਦਾ ਹੈ, ਉਹ ਕਰਮ ਕਰਦਾ ਹੈ।

**ਦਾਦਾ ਸ਼੍ਰੀ :** ਇਸ ਦੁਨੀਆ ਵਿੱਚ ਕੋਈ ਆਦਮੀ ਕਰਮ ਦੇਖ ਸਕਦਾ ਹੀ ਨਹੀਂ। ਕਰਮ ਤਾਂ ਸੂਖ਼ਮ ਹੈ। ਉਹ ਜੋ ਦੇਖਦਾ ਹੈ, ਉਹ ਕਰਮ ਚੇਤਨਾ ਦੇਖਦਾ ਹੈ। ਕਰਮ ਚੇਤਨਾ ਨਿਸ਼ਚੇਤਨ ਚੇਤਨ ਹੈ, ਉਹ ਸੱਚਾ ਚੇਤਨ ਨਹੀਂ ਹੈ। ਕਰਮ ਚੇਤਨਾ ਤੁਹਾਡੀ ਸਮਝ ਵਿੱਚ ਆਈ?

**ਪ੍ਰਸ਼ਨ ਕਰਤਾ :** ਕਰਮ ਦੀ ਪਰਿਭਾਸ਼ਾ ਦੱਸੋ?

**ਦਾਦਾ ਸ਼੍ਰੀ :** ਜੋ ਆਰੋਪਿਤ ਭਾਵ ਹੈ, ਉਹ ਹੀ ਕਰਮ ਹੈ। ਤੁਹਾਡਾ ਨਾਮ ਕੀ ਹੈ?

**ਪ੍ਰਸ਼ਨ ਕਰਤਾ :** ਚੰਦੂਭਾਈ।

**ਦਾਦਾ ਸ਼੍ਰੀ :** ਤੁਸੀਂ 'ਮੈਂ ਚੰਦੂਭਾਈ ਹਾਂ' ਇਹ ਮੰਨਦੇ ਹੋ, ਇਸ ਨਾਲ ਤੁਸੀਂ ਪੂਰਾ ਦਿਨ ਕਰਮ ਹੀ ਬੰਨਦੇ ਹੋ। ਰਾਤ ਨੂੰ ਵੀ ਕਰਮ ਹੀ ਬੰਨਦੇ ਹੋ। ਕਿਉਂਕਿ ਤੁਸੀਂ ਜੋ ਹੋ, ਉਹ ਤੁਸੀਂ ਜਾਣਦੇ ਨਹੀਂ ਅਤੇ ਜੋ ਨਹੀਂ ਹੋ ਉਸਨੂੰ ਹੀ ਮੰਨਦੇ ਹੋ। ਚੰਦੂਭਾਈ ਤਾਂ ਤੁਹਾਡਾ ਸਿਰਫ਼ ਨਾਮ ਹੈ, ਅਤੇ ਮੰਨਦੇ ਹੋ ਕਿ 'ਮੈਂ ਚੰਦੂਭਾਈ ਹਾਂ'। ਇਹ ਪਹਿਲੀ ਰੌਂਗ ਬਿਲੀਫ਼, ਇਸ ਔਰਤ ਦਾ ਪਤੀ ਹਾਂ, ਇਹ ਦੂਸਰੀ ਰੌਂਗ ਬਿਲੀਫ਼ ਹੈ। ਇਸ ਲੜਕੇ ਦਾ ਪਿਤਾ ਹਾਂ, ਇਹ ਤੀਸਰੀ ਰੌਂਗ ਬਿਲੀਫ਼ ਹੈ। ਇਸ ਤਰ੍ਹਾਂ ਦੀਆਂ ਕਿੰਨੀਆ ਸਾਰੀਆਂ ਰੌਂਗ ਬਿਲੀਫ਼ ਹਨ? ਪਰ ਤੁਸੀਂ ਆਤਮਾ ਹੋ ਗਏ, ਇਸਦਾ ਰੀਅਲਾਈਜ਼ ਹੋ ਗਿਆ, ਫਿਰ ਤੁਹਾਨੂੰ ਕਰਮ ਬੰਧਨ ਨਹੀਂ ਹੁੰਦਾ। 'ਮੈਂ ਚੰਦੂਭਾਈ ਹਾਂ', ਇਸ ਆਰੋਪਿਤ ਭਾਵ ਨਾਲ ਕਰਮ ਹੁੰਦਾ ਹੈ। ਇਸ ਤਰ੍ਹਾਂ ਦਾ ਕਰਮ ਕੀਤਾ, ਉਸਦਾ ਫ਼ਲ

ਦੂਸਰੇ ਜਨਮ ਵਿੱਚ ਆਉਂਦਾ ਹੈ, ਉਹ ਕਰਮ ਚੇਤਨਾ ਹੈ। ਕਰਮ ਚੇਤਨਾ ਆਪਣੇ ਹੱਥ ਵਿੱਚ ਨਹੀਂ ਹੈ, ਪਰਸੱਤਾ ਵਿੱਚ ਹੈ। ਫਿਰ ਇਧਰ ਕਰਮ ਚੇਤਨਾ ਦਾ ਫ਼ਲ ਆਉਂਦਾ ਹੈ, ਉਹ ਕਰਮ ਫ਼ਲ ਚੇਤਨਾ ਹੈ। ਤੁਸੀਂ ਸ਼ੇਅਰ ਬਾਜ਼ਾਰ ਵਿੱਚ ਜਾਂਦੇ ਹੋ, ਉਹ ਕਰਮ ਚੇਤਨਾ ਦਾ ਫ਼ਲ ਹੈ। ਧੰਦੇ ਵਿੱਚ ਘਾਟਾ ਹੁੰਦਾ ਹੈ, ਮੁਨਾਫ਼ਾ ਹੁੰਦਾ ਹੈ, ਉਹ ਵੀ ਕਰਮ ਚੇਤਨਾ ਦਾ ਫ਼ਲ ਹੈ। ਉਸਨੂੰ ਬੋਲਦਾ ਹੈ, 'ਮੈਂ ਕੀਤਾ, ਮੈਂ ਕਮਾਇਆ', ਤਾਂ ਫਿਰ ਅੰਦਰ ਕੀ ਕਰਮ ਚਾਰਜ ਹੁੰਦਾ ਹੈ? 'ਮੈਂ ਚੰਦੂਭਾਈ ਹਾਂ' ਅਤੇ 'ਮੈਂ ਇਹ ਕੀਤਾ' ਉਸ ਨਾਲ ਹੀ ਨਵਾਂ ਕਰਮ ਹੁੰਦਾ ਹੈ।

**ਪ੍ਰਸ਼ਨ ਕਰਤਾ :** ਕਰਮ ਵਿੱਚ ਵੀ ਚੰਗਾ-ਮਾੜਾ ਹੈ?

**ਦਾਦਾ ਸ਼੍ਰੀ :** ਹੁਣ ਇੱਥੇ ਸਤਿਸੰਗ ਵਿੱਚ ਤੁਹਾਨੂੰ ਪੁੰਨ ਦਾ ਕਰਮ ਹੁੰਦਾ ਹੈ। ਤੁਹਾਨੂੰ 24 ਘੰਟੇ ਕਰਮ ਹੀ ਹੁੰਦਾ ਹੈ ਅਤੇ ਸਾਡੇ 'ਮਹਾਤਮਾ', ਉਹ ਇੱਕ ਮਿੰਟ ਵੀ ਨਵਾਂ ਕਰਮ ਨਹੀਂ ਬੰਨਦੇ ਅਤੇ ਤੁਸੀਂ ਤਾਂ ਬਹੁਤ ਪੁੰਨ ਵਾਲੇ (!) ਆਦਮੀ ਹੋ ਕਿ ਨੀਂਦ ਵਿੱਚ ਵੀ ਕਰਮ ਬੰਨਦੇ ਹੋ।

**ਪ੍ਰਸ਼ਨ ਕਰਤਾ :** ਇਸ ਤਰ੍ਹਾਂ ਕਿਉਂ ਹੁੰਦਾ ਹੈ?

**ਦਾਦਾ ਸ਼੍ਰੀ :** ਸੈਲਫ਼ ਦਾ ਰੀਅਲਾਈਜ਼ ਕਰਨਾ ਚਾਹੀਦਾ ਹੈ। ਸੈਲਫ਼ ਦਾ ਰੀਅਲਾਈਜ਼ ਹੋ ਗਿਆ, ਫਿਰ ਕਰਮ ਨਹੀਂ ਹੁੰਦਾ।

ਖੁਦ ਨੂੰ ਪਹਿਚਾਨਣਾ ਹੈ। ਖੁਦ ਨੂੰ ਪਹਿਚਾਣ ਲਿਆ, ਤਾਂ ਸਾਰਾ ਕੰਮ ਪੂਰਾ ਹੋ ਗਿਆ। ਚੌਵੀ ਤੀਰਥੰਕਰਾਂ ਨੇ 'ਖੁਦ' ਨੂੰ ਪਹਿਚਾਣ ਲਿਆ ਸੀ। ਇਹ ਖੁਦ ਨਹੀਂ ਹੈ, ਜੋ ਦਿਖਦਾ ਹੈ, ਜੋ ਸੁਣਦਾ ਹੈ, ਉਹ ਸਭ 'ਖੁਦ' ਨਹੀਂ ਹੈ। ਉਹ ਸਭ ਪਰਸੱਤਾ ਹੈ। ਤੁਹਾਨੂੰ ਪਰਸੱਤਾ ਲੱਗਦੀ ਹੈ। ਚਿੰਤਾ, *ਉਪਾਧੀ* ਕੁੱਝ ਨਹੀਂ ਲੱਗਦਾ? ਉਹ ਸਭ ਪਰਸੱਤਾ ਹੈ, ਆਪਣੀ ਖੁਦ ਦੀ ਸਵਸੱਤਾ ਨਹੀਂ ਹੈ। ਸਵਸੱਤਾ ਨਿਰੂਪਾਧੀ ਹੈ। ਨਿਰੰਤਰ ਪਰਮਾਨੰਦ ਹੈ!! ਉਹ ਹੀ ਮੋਕਸ਼ ਹੈ!!! ਖੁਦ ਦੇ ਆਤਮਾ ਦਾ ਅਨੁਭਵ ਹੋਇਆ, ਉਹ ਹੀ ਮੋਕਸ਼ ਹੈ। ਮੋਕਸ਼ ਕੋਈ ਦੂਸਰੀ ਚੀਜ਼ ਨਹੀਂ ਹੈ।

ਇਹ ਸਭ ਪੁਦਗਲ ਦਾ ਖੇਲ ਹੈ। ਨਰਮ-ਗਰਮ, ਸ਼ਾਤਾ-ਅਸ਼ਾਤਾ, ਜੋ ਕੁੱਝ ਹੁੰਦਾ ਹੈ, ਉਹ ਪੁਦਗਲ ਨੂੰ ਹੁੰਦਾ ਹੈ। ਆਤਮਾ ਨੂੰ ਕੁੱਝ ਨਹੀਂ ਹੁੰਦਾ। ਆਤਮਾ ਤਾਂ ਐਵੇਂ ਹੀ ਰਹਿੰਦਾ ਹੈ। ਜੋ ਅਵਿਨਾਸ਼ੀ ਹੈ, ਉਹ ਖੁਦ ਆਪਣਾ ਆਤਮਾ ਹੈ। ਵਿਨਾਸ਼ੀ ਤੱਤਾਂ ਨੂੰ ਛੱਡ ਦੇਣਾ ਹੈ। ਵਿਨਾਸ਼ੀ ਤੱਤਾਂ ਦਾ ਮਾਲਕ ਨਹੀਂ ਹੋਣਾ ਹੈ, ਉਸਦਾ ਅਹੰਕਾਰ ਨਹੀਂ ਹੋਣਾ ਚਾਹੀਦਾ। ਇਹ 'ਚੰਦੂਭਾਈ' ਜੋ ਕੁੱਝ ਕਰਦਾ ਹੈ, ਉਹ ਤੁਸੀਂ ਸਿਰਫ਼ ਦੇਖਣਾ ਹੈ ਕਿ, 'ਉਹ ਕੀ ਕਰ ਰਿਹਾ ਹੈ।' ਬੱਸ, ਇਹ ਹੀ ਆਪਣਾ ਧਰਮ ਹੈ, 'ਗਿਆਤਾ-ਦ੍ਰਿਸ਼ਟਾ', ਅਤੇ 'ਚੰਦੂਭਾਈ' ਸਭ ਕਰਨ ਵਾਲਾ ਹੈ। ਉਹ ਸਾਮਾਯਿਕ ਕਰਦਾ ਹੈ, ਪ੍ਰਤੀਕ੍ਰਮਣ ਕਰਦਾ ਹੈ, ਸਵਾਧਿਆਏ ਕਰਦਾ ਹੈ, ਸਭ ਕੁੱਝ ਕਰਦਾ ਹੈ, ਉਸ ਨੂੰ ਤੁਸੀਂ ਦੇਖਣ ਵਾਲੇ ਹੋ। ਨਿਰੰਤਰ ਇਹੀ ਰਹਿਣਾ ਚਾਹੀਦਾ ਹੈ ਬੱਸ, ਦੂਸਰਾ ਕੁੱਝ ਨਹੀ। ਉਹ 'ਸਾਮਾਯਿਕ' ਹੀ ਹੈ। ਆਪਣਾ ਆਤਮਾ ਸ਼ੁੱਧ ਹੈ। ਕਦੇ ਅਸ਼ੁੱਧ ਹੁੰਦਾ ਹੀ ਨਹੀਂ ਹੈ। ਸੰਸਾਰ ਵਿੱਚ ਵੀ ਅਸ਼ੁੱਧ ਨਹੀਂ ਹੋਇਆ ਹੈ ਅਤੇ ਇਹ ਨਾਮ, ਰੂਪ ਸਭ ਭ੍ਰਾਂਤੀ ਹੈ।

'ਚੰਦੂਭਾਈ' ਕੀ ਕਰ ਰਿਹਾ ਹੈ, ਉਸਦੀ ਸਿਹਤ ਕਿਵੇਂ ਹੈ, ਉਹ ਸਭ ਤੁਸੀਂ ਦੇਖਣਾ ਹੈ। ਅਸ਼ਾਤਾ (ਵਿਅਗਰਤਾ, ਘਬਰਾਹਟ) ਹੋ ਜਾਵੇ ਤਾਂ ਫਿਰ ਅਸੀਂ ਬੋਲਣਾ ਹੈ ਕਿ, 'ਚੰਦੂਭਾਈ, 'ਅਸੀਂ" ਤੇਰੇ ਨਾਲ ਹਾਂ, ਸ਼ਾਂਤੀ ਰੱਖੋ, ਸ਼ਾਂਤੀ ਰੱਖੋ', ਇਸ ਤਰ੍ਹਾਂ ਬੋਲਣਾ ਹੈ ਅਤੇ ਤੁਸੀਂ ਦੂਸਰਾ ਕੁੱਝ ਨਹੀਂ ਕਰਨਾ ਹੈ।

ਤੁਸੀਂ 'ਖੁਦ' ਸ਼ੁੱਧ ਆਤਮਾ ਹੋ ਅਤੇ ਇਹ 'ਚੰਦੂਭਾਈ' ਉਹ ਕਰਮ ਦਾ ਫ਼ਲ ਹੈ, ਕਰਮ ਚੇਤਨਾ ਹੈ। ਇਸ ਵਿਚੋਂ ਫਿਰ ਫ਼ਲ ਮਿਲਦਾ ਹੈ, ਉਹ ਕਰਮ ਫ਼ਲ ਚੇਤਨਾ ਹੈ। ਸ਼ੁੱਧ ਆਤਮਾ ਹੋ ਗਏ ਫਿਰ ਕੁੱਝ ਕਰਨ ਦੀ ਜ਼ਰੂਰਤ ਨਹੀਂ ਹੈ। ਸ਼ੁੱਧ ਆਤਮਾ ਤਾਂ ਅਕਿਰਿਆ ਹੈ। 'ਅਸੀਂ ਕਿਰਿਆ ਕਰਦੇ ਹਾਂ, ਇਹ ਮੈਂ ਕੀਤਾ' ਉਹ ਭ੍ਰਾਂਤੀ ਹੈ। 'ਤੁਸੀ' ਤਾਂ ਗਿਆਤਾ-ਦ੍ਰਿਸ਼ਟਾ, ਪਰਮਾਨੰਦੀ ਹੋ ਅਤੇ ਚੰਦੂਭਾਈ 'ਗੇਯ' ਹੈ ਅਤੇ ਚਲਾਉਣ ਵਾਲਾ 'ਵਿਵਸਥਿਤ' ਸਭ ਚਲਾਉਂਦਾ ਹੈ। ਭਗਵਾਨ ਨਹੀਂ ਚਲਾਉਦੇ, ਤੁਸੀਂ ਖੁਦ ਵੀ ਨਹੀਂ ਚਲਾਉਂਦੇ ਹੋ। ਅਸੀਂ ਚਲਾਉਣ ਦੀ ਲਗਾਮ ਛੱਡ ਦੇਣੀ ਹੈ ਅਤੇ ਕਿਵੇਂ ਚੱਲ ਰਿਹਾ ਹੈ, 'ਚੰਦੂਭਾਈ' ਕੀ ਕਰ ਰਿਹਾ ਹੈ, ਉਸਨੂੰ ਦੇਖਣਾ ਹੈ। ਇਹ 'ਚੰਦੂਭਾਈ' ਹੈ,

ਉਹ ਆਪਣਾ ਪੂਰਵ ਜਨਮ ਦਾ ਕਰਮ ਫ਼ਲ ਹੈ। ਉਹ ਸਾਨੂੰ ਦੇਖਣਾ ਹੈ ਕਿ ਕਰਮ ਕੀ ਹੋਇਆ ਹੈ, ਕਰਮ ਕਿੰਨੇ ਹਨ ਅਤੇ ਕਰਮ ਫ਼ਲ ਕੀ ਹੈ? ਉਹ ਕਰਮ ਚੇਤਨਾ ਵੀ ਤੁਹਾਡੀ ਨਹੀਂ ਅਤੇ ਕਰਮ ਫ਼ਲ ਚੇਤਨਾ ਵੀ ਤੁਹਾਡੀ ਨਹੀਂ ਹੈ। ਤੁਸੀਂ ਤਾਂ ਦੇਖਣ ਵਾਲੇ-ਜਾਣਨ ਵਾਲੇ ਹੋ।

## ਜੀਵਨ ਵਿੱਚ ਮਰਜ਼ੀਆਤ ਕੀ?

**ਪ੍ਰਸ਼ਨ ਕਰਤਾ :** ਆਪਤਬਾਣੀ ਵਿੱਚ ਫਰਜ਼ੀਆਤ (ਕੰਪਲਸਰੀ) ਅਤੇ ਮਰਜ਼ੀਆਤ (ਵਾਲੰਟਰੀ) ਦੀ ਗੱਲ ਪੜ੍ਹੀ। ਫਰਜ਼ੀਆਤ ਤਾਂ ਸਮਝ ਵਿੱਚ ਆਇਆ ਪਰ ਮਰਜ਼ੀਆਤ ਕਿਹੜੀ ਚੀਜ਼ ਹੈ, ਉਹ ਸਮਝ ਵਿੱਚ ਨਹੀਂ ਆਇਆ।

**ਦਾਦਾ ਸ਼੍ਰੀ :** ਮਰਜ਼ੀਆਤ ਕੁੱਝ ਹੈ ਹੀ ਨਹੀਂ। ਮਰਜ਼ੀਆਤ ਤਾਂ ਜਦੋਂ (ਆਤਮ ਗਿਆਨ ਹੋਣ ਤੋਂ ਬਾਅਦ) 'ਪੁਰਖ' ਹੁੰਦਾ ਹੈ, ਉਦੋਂ ਮਰਜ਼ੀਆਤ ਹੁੰਦਾ ਹੈ। ਜਿੱਥੇ ਤੱਕ 'ਪੁਰਖ' ਹੋਇਆ ਨਹੀਂ, ਉੱਥੇ ਤੱਕ ਮਰਜ਼ੀਆਤ ਹੀ ਨਹੀਂ ਹੈ। ਤੁਸੀਂ ਪੁਰਖ ਹੋਏ ਹੋ?

**ਪ੍ਰਸ਼ਨ ਕਰਤਾ :** ਇਹ ਤੁਹਾਡਾ ਪ੍ਰਸ਼ਨ ਸਮਝ ਵਿੱਚ ਨਹੀਂ ਆਇਆ।

**ਦਾਦਾ ਸ਼੍ਰੀ :** ਤੁਹਾਨੂੰ ਕੌਣ ਚਲਾਉਂਦਾ ਹੈ? ਤੁਹਾਡੀ 'ਪ੍ਰਕ੍ਰਿਤੀ' ਤੁਹਾਨੂੰ ਚਲਾਉਂਦੀ ਹੈ। ਇਸਲਈ ਤੁਸੀਂ 'ਪੁਰਖ' ਨਹੀਂ ਹੋਏ ਹੋ। 'ਪ੍ਰਕ੍ਰਿਤੀ' ਅਤੇ 'ਪੁਰਖ', ਦੋਵੇ ਅਲੱਗ ਹੋ ਜਾਣ, ਫਿਰ ਇਹ 'ਪ੍ਰਕ੍ਰਿਤੀ' ਆਪਣੀ ਫਰਜ਼ੀਆਤ ਹੈ ਅਤੇ 'ਪੁਰਖ' ਮਰਜ਼ੀਆਤ ਹੈ। ਜਦੋਂ ਤੁਸੀਂ 'ਪੁਰਖ' ਹੋ ਗਏ, ਤਾਂ ਮਰਜ਼ੀਆਤ ਵਿੱਚ ਆ ਗਏ, ਪਰ 'ਪ੍ਰਕ੍ਰਿਤੀ' ਦਾ ਹਿੱਸਾ ਫਰਜ਼ੀਆਤ ਰਹੇਗਾ। ਭੁੱਖ ਲਗੇਗੀ, ਪਿਆਸ ਲਗੇਗੀ, ਠੰਡ ਵੀ ਲਗੇਗੀ ਪਰ ਤੁਸੀਂ 'ਖੁਦ' ਮਰਜ਼ੀਆਤ ਰਹੋਗੇ।

**ਪ੍ਰਸ਼ਨ ਕਰਤਾ :** ਇੱਥੇ ਸਤਿਸੰਗ ਵਿੱਚ ਹਾਂ, ਇਹ ਫਰਜ਼ੀਆਤ ਹੈ ਕਿ ਮਰਜ਼ੀਆਤ ਹੈ?

**ਦਾਦਾ ਸ੍ਰੀ :** ਉਹ ਹੈ ਤਾਂ ਫਰਜ਼ੀਆਤ, ਪਰ ਇਹ ਮਰਜ਼ੀਆਤ ਵਾਲਾ ਫਰਜ਼ੀਆਤ ਹੈ। ਜੋ 'ਪੁਰਖ' ਨਹੀਂ ਹੋਇਆ ਹੈ, ਉਹ ਤਾਂ ਮਰਜ਼ੀਆਤ ਵਾਲਾ ਫਰਜ਼ੀਆਤ ਨਾਲ ਨਹੀਂ ਆਇਆ ਹੈ, ਉਸਨੂੰ ਤਾਂ ਫਰਜ਼ੀਆਤ ਹੀ ਹੈ।

ਇਹ ਵਲਡ ਕੀ ਹੈ? ਫਰਜ਼ੀਆਤ ਹੈ। ਤੁਹਾਡਾ ਜਨਮ ਹੋਇਆ ਉਹ ਵੀ ਫਰਜ਼ੀਆਤ ਹੈ। ਤੁਸੀਂ ਪੂਰੀ ਜ਼ਿੰਦਗੀ ਜੋ ਕੁੱਝ ਵੀ ਕੀਤਾ, ਉਹ ਵੀ ਸਭ ਫਰਜ਼ੀਆਤ ਕੀਤਾ ਹੈ। ਤੁਸੀਂ ਸ਼ਾਦੀ ਕੀਤੀ ਉਹ ਵੀ ਫਰਜ਼ੀਆਤ।

ਫਰਜ਼ੀਆਤ ਨੂੰ ਦੁਨੀਆ ਕੀ ਕਹਿੰਦੀ ਹੈ? ਮਰਜ਼ੀਆਤ ਕਹਿੰਦੀ ਹੈ। ਮਰਜ਼ੀਆਤ ਹੁੰਦਾ ਤਾਂ ਕੋਈ ਮਰਨ ਵਾਲਾ ਹੈ ਹੀ ਨਹੀਂ। ਪਰ ਸਭ ਨੂੰ ਮਰਨਾ ਤਾਂ ਪੈਂਦਾ ਹੈ। ਜੋ ਚੰਗਾ ਹੁੰਦਾ ਹੈ, ਉਹ ਵੀ ਫਰਜ਼ੀਆਤ ਅਤੇ ਮਾੜਾ ਹੁੰਦਾ ਹੈ ਉਹ ਵੀ ਫਰਜ਼ੀਆਤ ਹੈ। ਪਰ ਉਸਦੇ ਪਿੱਛੇ ਉਸਦਾ ਭਾਵ ਕੀ ਹੈ, ਉਹ ਹੀ ਤੁਹਾਡਾ ਮਰਜ਼ੀਆਤ ਹੈ। ਤੁਸੀਂ ਕਿਸ ਹੇਤੂ ਨਾਲ ਕੀਤਾ, ਉਹ ਹੀ ਤੁਹਾਡਾ ਮਰਜ਼ੀਆਤ ਹੈ। ਭਗਵਾਨ ਤਾਂ ਇਹੀ ਦੇਖਦਾ ਹੈ ਕਿ ਤੁਹਾਡਾ ਹੇਤੂ ਕੀ ਸੀ। ਸਮਝ ਗਏ ਨਾ?

ਸਭ ਲੋਕ ਨੀਅਤੀ (ਕਿਸਮਤ) ਬੋਲਦੇ ਹਨ ਕਿ ਜੋ ਹੋਣ ਵਾਲਾ ਹੈ ਉਹ ਹੋਵੇਗਾ, ਨਹੀਂ ਹੋਣ ਵਾਲਾ ਹੈ ਉਹ ਨਹੀਂ ਹੋਵੇਗਾ। ਪਰ ਇਕੱਲੀ ਨੀਅਤੀ (ਕਿਸਮਤ) ਕੁੱਝ ਨਹੀਂ ਕਰ ਸਕਦੀ। ਉਹ ਹਰ ਇੱਕ ਚੀਜ਼ ਇੱਕਠੀ ਹੋਈ, ਸਾਂਇੰਟਿਫਿਕ ਸਰਕਮਸਟਾਂਸ਼ਿਅਲ ਐਵੀਡੈਂਸ ਇੱਕਠੇ ਹੋ ਗਏ ਤਾਂ ਸਭ ਹੁੰਦਾ ਹੈ, ਪਾਰਲੀਆਮੈਂਟਰੀ ਸਿਸਟਮ ਨਾਲ ਹੁੰਦਾ ਹੈ।

ਤੁਸੀਂ ਇੱਥੇ ਆਏ ਤਾਂ ਤੁਹਾਡੇ ਮਨ ਵਿੱਚ ਇਸ ਤਰ੍ਹਾਂ ਹੁੰਦਾ ਹੈ ਕਿ ਇੱਥੇ ਆਏ ਇਹ ਬਹੁਤ ਚੰਗਾ ਹੋਇਆ ਅਤੇ ਦੂਸਰੇ ਦੇ ਮਨ ਵਿੱਚ ਇਹ ਹੁੰਦਾ ਹੈ ਕਿ ਇਧਰ ਨਾ ਆਉਂਦਾ ਤਾਂ ਚੰਗਾ ਸੀ। ਤਾਂ ਦੋਵੇ ਪੁਰਸ਼ਾਰਥ ਅਲੱਗ ਹਨ। ਤੁਹਾਡੇ ਅੰਦਰ ਜੋ ਹੇਤੂ ਹੈ, ਜੋ ਭਾਵ ਹੈ, ਉਹ ਹੀ ਪੁਰਸ਼ਾਰਥ ਹੈ। ਇੱਥੇ ਆਏ ਉਹ ਸਭ ਫ਼ਰਜ਼ੀਆਤ ਹੈ, ਪ੍ਰਾਰਬੱਧ ਹੈ ਅਤੇ ਪ੍ਰਾਰਬੱਧ ਤਾਂ ਦੂਸਰੇ ਦੇ ਹੱਥ ਵਿੱਚ ਹੈ, ਤੁਹਾਡੇ ਹੱਥ ਵਿੱਚ ਨਹੀਂ ਹੈ।

ਤੁਸੀਂ ਜੋ ਕਰ ਸਕਦੇ ਹੋ, ਤੁਹਾਡੇ ਵਿੱਚ ਜੋ ਵੀ ਕਰਨ ਦੀ ਸ਼ਕਤੀ ਹੈ ਪਰ ਉਸਦਾ ਤੁਹਾਨੂੰ ਖਿਆਲ ਨਹੀਂ ਹੈ ਅਤੇ ਜਿੱਥੇ ਨਹੀਂ ਕਰਨਾ ਹੈ, ਜੋ ਪਰਸੱਤਾ ਵਿੱਚ ਹੈ, ਉੱਥੇ ਤੁਸੀਂ ਹੱਥ ਪਾਉਂਦੇ ਹੋ। ਸਿਰਜਨ ਸ਼ਕਤੀ ਤੁਹਾਡੇ ਹੱਥ ਵਿੱਚ ਹੈ ਪਰ ਵਿਸਰਜਨ ਸ਼ਕਤੀ ਤੁਹਾਡੇ ਹੱਥ ਵਿੱਚ ਨਹੀਂ ਹੈ। ਜੋ ਸਿਰਜਨ ਤੁਸੀਂ ਕੀਤਾ ਹੈ, ਇਸਦਾ ਵਿਸਰਜਨ ਤੁਹਾਡੇ ਹੱਥ ਵਿੱਚ ਨਹੀਂ ਹੈ। ਇਹ ਪੂਰੀ ਜ਼ਿੰਦਗੀ ਵਿਸਰਜਨ ਹੀ ਹੋ ਰਿਹਾ ਹੈ। ਉਸ ਵਿੱਚ ਸਿਰਜਨ ਵੀ ਹੋ ਰਿਹਾ ਹੈ, ਪਰ ਉਹ ਅੱਖ ਨਾਲ ਦਿਖੇ ਇਸ ਤਰ੍ਹਾਂ ਨਹੀਂ ਹੈ।

## ਪ੍ਰਾਰਬੱਧ-ਪੁਰਸ਼ਾਰਥ ਦਾ ਡਿਮਾਰਕੇਸ਼ਨ!

ਭਗਵਾਨ ਕੁੱਝ ਦਿੰਦੇ ਨਹੀਂ ਹਨ। ਤੁਸੀਂ ਜੋ ਕਰਦੇ ਹੋ, ਉਸਦਾ ਫ਼ਲ ਤੁਹਾਨੂੰ ਮਿਲਦਾ ਹੈ। ਤੁਸੀਂ ਚੰਗਾ ਕੰਮ ਕਰੋਗੇ ਤਾਂ ਚੰਗਾ ਫ਼ਲ ਮਿਲੇਗਾ ਅਤੇ ਮਾੜਾ ਕੰਮ ਕਰੋਗੇ ਤਾਂ ਮਾੜਾ ਫ਼ਲ ਮਿਲੇਗਾ। ਤੁਸੀਂ ਇਸ ਭਾਈ ਨੂੰ ਗਾਲ਼੍ਹ ਕੱਢੋਗੇ ਤਾਂ ਇਹ ਵੀ ਤੁਹਾਨੂੰ ਗਾਲ਼੍ਹ ਕੱਢੇਗਾ ਅਤੇ ਤੁਸੀਂ ਗਾਲ਼੍ਹ ਨਹੀਂ ਕੱਢੋਗੇ ਤਾਂ ਤੁਹਾਨੂੰ ਕੋਈ ਗਾਲ਼੍ਹ ਨਹੀਂ ਕੱਢੇਗਾ।

**ਪ੍ਰਸ਼ਨ ਕਰਤਾ :** ਅਸੀਂ ਕਿਸੇ ਨੂੰ ਗਾਲ਼੍ਹ ਨਹੀਂ ਕੱਢਦੇ, ਫਿਰ ਵੀ ਸਾਨੂੰ ਗਾਲ਼੍ਹ ਮਿਲਦੀ ਹੈ, ਇਸ ਤਰ੍ਹਾਂ ਕਿਉਂ?

**ਦਾਦਾ ਸ਼੍ਰੀ :** ਇਸ ਜਨਮ ਦੇ ਚੋਪੜੇ (ਬਹੀ-ਖਾਤੇ) ਦਾ ਹਿਸਾਬ ਨਹੀਂ ਦਿਖਦਾ ਹੈ, ਤਾਂ ਉਹ ਪਿਛਲੇ ਜਨਮ ਦੇ ਚੋਪੜੇ ਦਾ ਹਿਸਾਬ ਰਹਿੰਦਾ ਹੈ। ਪਰ ਤੁਹਾਨੂੰ ਹੀ ਗਾਲ਼੍ਹ ਕਿਉਂ ਕੱਢੀ?

**ਪ੍ਰਸ਼ਨ ਕਰਤਾ :** ਉਹ ਇਸ ਤਰ੍ਹਾਂ ਦੀ ਪਰਸਥਿਤੀ ਹੈ ਜਿਸ ਨੂੰ ਸਮਝਣਾ ਹੈ।

**ਦਾਦਾ ਸ਼੍ਰੀ :** ਹਾਂ, ਪਰਸਥਿਤੀ। ਅਸੀਂ ਉਸ ਨੂੰ ਸਾਇੰਟਿਫਿਕ ਸਰਕਮਸਟਾਂਸ਼ਿਅਲ ਐਵੀਡੈਂਸ ਕਹਿੰਦੇ ਹਾਂ।ਪਰਸਥਿਤੀ ਹੀ ਇਸ ਤਰ੍ਹਾਂ ਦੀ ਆ ਗਈ ਤਾਂ ਇਸ ਵਿੱਚ ਕੋਈ ਬੁਰਾ ਮੰਨਣ ਦੀ ਜ਼ਰੂਰਤ ਨਹੀਂ ਹੈ। ਸੱਚੀ ਗੱਲ ਕੀ ਹੈ? ਕੋਈ ਵੀ ਆਦਮੀ ਕਿਸੇ ਨੂੰ ਗਾਲ਼੍ਹ ਕੱਢਦਾ ਹੀ ਨਹੀਂ ਹੈ। ਪਰਸਥਿਤੀ ਹੀ ਗਾਲ਼੍ਹ ਕੱਢਦੀ ਹੈ। ਔਨਲੀ ਸਾਇੰਟਿਫਿਕ

ਸਰਕਮਸਟਾਂਸ਼ਿਅਲ ਐਵੀਡੈਂਸ ਹੀ ਗਾਲ਼੍ਹ ਕੱਢਦਾ ਹੈ। ਜੇਬ ਕੋਈ ਕੱਟਦਾ ਹੀ ਨਹੀਂ, ਪਰਸਥਿਤੀ ਹੀ ਜੇਬ ਕਟਵਾਉਦੀ ਹੈ। ਪਰ ਆਦਮੀ ਨੂੰ ਪਰਸਥਿਤੀ ਦਾ ਖਿਆਲ ਨਹੀਂ ਰਹੇਗਾ। ਮੈਂ ਦੂਸਰੀ ਗੱਲ ਦੱਸ ਦੇਵਾਂ?

ਕਿਸੇ ਆਦਮੀ ਨੇ ਤੁਹਾਡੀ ਜੇਬ ਕੱਟ ਲਈ ਅਤੇ ਦੋ ਸੌ ਰੁਪਏ ਲੈ ਗਿਆ। ਤਾਂ ਤੁਹਾਨੂੰ, ਦੁਨੀਆਂ ਵਾਲੇ ਨੂੰ ਇਸ ਤਰ੍ਹਾਂ ਲੱਗੇਗਾ ਕਿ ਇਸ ਬੁਰੇ ਆਦਮੀ ਨੇ ਮੇਰੀ ਜੇਬ ਕੱਟ ਲਈ, ਉਹ ਗੁਨਹਗਾਰ ਹੀ ਹੈ। ਪਰ ਉਹ ਸੱਚੀ ਗੱਲ ਨਹੀਂ ਹੈ। ਸੱਚੀ ਗੱਲ ਇਹ ਹੈ ਕਿ ਤੁਹਾਡੇ ਦੋ ਸੌ ਰੁਪਏ ਜਾਣ ਦੇ ਲਈ ਤਿਆਰ ਹੋਏ, ਕਿਉਂਕਿ ਉਹ ਪੈਸਾ ਗਲਤ ਸੀ। ਤਾਂ ਇਸ ਦੇ ਲਈ ਉਹ ਆਦਮੀ ਸਿਰਫ ਨਿਮਿਤ ਬਣਿਆ। ਉਹ ਨਿਮਿਤ ਹੈ, ਤਾਂ ਤੁਹਾਨੂੰ ਉਸ ਨੂੰ ਆਸ਼ੀਰਵਾਦ ਦੇਣਾ ਚਾਹੀਦਾ ਹੈ ਕਿ ਤੁਸੀਂ ਮੈਨੂੰ ਇਸ ਕਰਮ ਵਿੱਚੋਂ ਛੁਡਵਾਇਆ। ਕੋਈ ਗਾਲ਼੍ਹ ਕੱਢੇ ਤਾਂ ਉਹ ਵੀ ਨਿਮਿਤ ਹੀ ਹੈ। ਤੁਹਾਨੂੰ ਕਰਮ ਵਿੱਚੋ ਛੁਡਵਾਉਂਦਾ ਹੈ। ਤੁਹਾਨੂੰ ਉਸ ਨੂੰ ਆਸ਼ੀਰਵਾਦ ਦੇਣਾ ਚਾਹੀਦਾ ਹੈ। ਕੋਈ 50 ਗਾਲ਼੍ਹਾਂ ਕੱਢੇ ਪਰ ਉਹ 51 ਨਹੀਂ ਹੋ ਸਕਦੀਆ। ਪੰਜਾਹ ਹੋ ਗਈਆਂ ਤਾਂ ਫਿਰ ਤੁਸੀਂ ਬੋਲੋ ਕਿ ਭਾਈ, ਸਾਨੂੰ ਹੋਰ ਗਾਲ਼੍ਹਾਂ ਦੇਵੋ, ਤਾਂ ਉਹ ਨਹੀਂ ਦੇਵੇਗਾ। ਇਹ ਗੱਲ ਮੇਰੀ ਸਮਝ ਵਿੱਚ ਆਈ? ਇਸ ਵਨ ਸੰਨਟੈਨਸ ਵਿੱਚ ਸਾਰੇ ਪਜ਼ਲ ਸੌਲਵ ਹੋ ਜਾਂਦੇ ਹਨ। ਕੋਈ ਗਾਲ਼੍ਹ ਕੱਢੇ, ਪੱਥਰ ਮਾਰੇ ਤਾਂ ਵੀ ਉਹ ਨਿਮਿਤ ਹੈ ਅਤੇ ਜ਼ਿੰਮੇਦਾਰੀ ਤੁਹਾਡੀ ਹੈ। ਕਿਉਂਕਿ ਤੁਸੀਂ ਪਹਿਲਾ ਕੀਤਾ ਹੈ, ਜਿਸਦਾ ਅੱਜ ਫ਼ਲ ਮਿਲਿਆ।

ਜੋ ਪਹਿਲਾਂ ਭਾਵਨਾ ਕੀਤੀ ਸੀ, ਅੱਜ ਇਹ ਉਸਦਾ ਫ਼ਲ ਹੈ। ਤਾਂ ਫ਼ਲ ਵਿੱਚ ਤੁਸੀਂ ਕੀ ਕਰ ਸਕਦੇ ਹੋ? ਰਿਜ਼ਲਟ ਵਿੱਚ ਤੁਸੀਂ ਕੁੱਝ ਕਰ ਸਕਦੇ ਹੋ? ਤੁਸੀਂ ਸ਼ਾਦੀ ਕੀਤੀ ਤਾਂ ਉਸ ਸਮੇਂ ਟੈਂਡਰ ਕੱਢਿਆ ਸੀ ਕਿ ਔਰਤ ਚਾਹੀਦੀ ਹੈ? ਨਹੀਂ, ਉਹ ਤਾਂ ਪਹਿਲਾਂ ਭਾਵਨਾ ਕਰ ਦਿੱਤੀ ਸੀ। ਸਭ ਤਿਆਰ ਹੋ ਰਿਹਾ ਹੈ, ਫਿਰ ਰਿਜ਼ਲਟ ਆਵੇਗਾ। ਤਾਂ ਔਰਤ ਮਿਲੇ, ਉਹ ਰਿਜ਼ਲਟ ਹੈ। ਬਾਅਦ ਵਿੱਚ ਤੁਸੀਂ ਕਹੋਗੇ ਕਿ ਮੈਨੂੰ ਇਹ ਔਰਤ ਪਸੰਦ ਨਹੀਂ। ਉਏ ਭਾਈ, ਇਹ ਤੁਹਾਡਾ ਹੀ ਰਿਜ਼ਲਟ ਹੈ। ਫਿਰ ਤੁਹਾਨੂੰ ਪਸੰਦ ਨਹੀਂ, ਇਸ ਤਰ੍ਹਾਂ ਕਿਉਂ ਕਹਿੰਦੇ ਹੋ? ਪਰੀਖਿਆ ਦੇ ਰਿਜ਼ਲਟ ਵਿੱਚ ਨਾਪਾਸ ਹੋ ਗਏ, ਫਿਰ ਇਸ ਵਿੱਚ ਪਸੰਦ-ਨਾਪਸੰਦ ਕਰਨ ਦੀ ਕੀ ਜ਼ਰੂਰਤ ਹੈ?

**ਪ੍ਰਸ਼ਨ ਕਰਤਾ :** ਤਾਂ ਫਿਰ ਪੁਰਸ਼ਾਰਥ ਜੋ ਹੈ, ਉਹ ਕੀ ਹੈ?

**ਦਾਦਾ ਸ਼੍ਰੀ :** ਸੱਚਾ ਪੁਰਸ਼ਾਰਥ ਤਾਂ 'ਪੁਰਖ' ਹੋਣ ਤੋਂ ਬਾਅਦ ਹੁੰਦਾ ਹੈ। 'ਪ੍ਰਕ੍ਰਿਤੀ' ਰਿਲੇਟਿਵ ਹੈ, 'ਪੁਰਖ' ਰੀਅਲ ਹੈ। ਪੁਰਖ ਅਤੇ ਪ੍ਰਕ੍ਰਿਤੀ ਦਾ ਡਿਮਾਰਕੇਸ਼ਨ ਹੋ ਗਿਆ ਕਿ ਇਹ ਪ੍ਰਕ੍ਰਿਤੀ ਹੈ ਅਤੇ ਇਹ ਪੁਰਖ ਹੈ, ਫਿਰ ਸੱਚਾ ਪੁਰਸ਼ਾਰਥ ਹੁੰਦਾ ਹੈ। ਉਦੋਂ ਤੱਕ ਸੱਚਾ ਪੁਰਸ਼ਾਰਥ ਨਹੀਂ ਹੈ, ਉਦੋਂ ਤੱਕ ਭ੍ਰਾਂਤੀ ਦਾ ਪੁਰਸ਼ਾਰਥ ਹੈ। ਉਹ ਕਿਵੇਂ ਹੁੰਦਾ ਹੈ ਕਿ ਤੁਸੀਂ ਹਜ਼ਾਰ ਰੁਪਏ ਦਾਨ ਵਿੱਚ ਦਿੱਤੇ ਅਤੇ ਤੁਸੀਂ ਅਹੰਕਾਰ ਕਰੋਗੇ ਕਿ 'ਮੈਂ ਹਜ਼ਾਰ ਰੁਪਏ ਦਾਨ ਵਿੱਚ ਦੇ ਦਿੱਤੇ', ਫਿਰ ਇਹ ਹੀ ਭ੍ਰਾਂਤੀ ਦਾ ਪੁਰਸ਼ਾਰਥ ਹੈ। 'ਮੈਂ ਦਿੱਤਾ' ਬੋਲਦਾ ਹੈ, ਇਸ ਨੂੰ ਭ੍ਰਾਂਤੀ ਦਾ ਪੁਰਸ਼ਾਰਥ ਕਿਹਾ ਜਾਂਦਾ ਹੈ। ਤੁਸੀਂ ਕਿਸੇ ਨੂੰ ਗਾਲ਼੍ਹ ਕੱਢੀ ਅਤੇ ਤੁਸੀਂ ਪਛਤਾਵਾ ਕਰੋ ਕਿ 'ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ', ਤਾਂ ਉਹ ਵੀ ਭ੍ਰਾਂਤੀ ਦਾ ਪੁਰਸ਼ਾਰਥ ਹੋ ਗਿਆ। ਤੁਹਾਨੂੰ ਠੀਕ ਲੱਗਦਾ ਹੈ, ਇਹੋ ਜਿਹਾ ਸ਼ੁੱਭ ਹੈ ਤਾਂ ਉਸ ਵਿੱਚ ਬੋਲੋ ਕਿ, 'ਮੈਂ ਕੀਤਾ' ਤਾਂ ਭ੍ਰਾਂਤੀ ਦਾ ਪੁਰਸ਼ਾਰਥ ਹੁੰਦਾ ਹੈ ਅਤੇ ਜਦੋਂ ਅਸ਼ੁੱਭ ਹੁੰਦਾ ਹੈ, ਉਸ ਵਿੱਚ ਮੌਨ (ਚੁੱਪ, ਸ਼ਾਂਤ) ਰਹੋ, ਪਛਤਾਵਾ ਕਰੋ ਤਾਂ ਵੀ ਭ੍ਰਾਂਤੀ ਦਾ ਪੁਰਸ਼ਾਰਥ ਹੁੰਦਾ ਹੈ। ਗਿਆਨ ਦਸ਼ਾ ਵਿੱਚ 'ਮੈਂ ਕੀਤਾ' ਇਸ ਤਰ੍ਹਾਂ ਸਹਿਜ ਰੂਪ ਵਿੱਚ ਬੋਲੇ ਤਾਂ ਅਹੰਕਾਰ ਨਹੀਂ ਹੁੰਦਾ ਅਤੇ ਅਗਿਆਨ ਦਸ਼ਾ ਵਿੱਚ 'ਮੈਂ ਕੀਤਾ' ਬੋਲੇ ਤਾਂ ਉਹ ਅੱਗੇ ਦੇ ਲਈ ਭ੍ਰਾਂਤੀ ਦਾ ਪੁਰਸ਼ਾਰਥ ਕਰਦਾ ਹੈ। ਪਰ ਅਹੰਕਾਰ ਨਾਰਮਿਲਿਟੀ ਵਿੱਚ ਰੱਖਣਾ ਚਾਹੀਦਾ ਹੈ। ਅਬੱਵ ਨਾਰਮਲ ਈਗੋਇਜ਼ਮ ਇਜ਼ ਪੋਆਇਜ਼ਨ ਐਂਡ ਬਿਲੋ ਨਾਰਮਲ ਈਗੋਇਜ਼ਮ ਇਜ਼ ਪੋਆਇਜ਼ਨ, ਉਹ ਪੁਰਸ਼ਾਰਥ ਨਹੀਂ ਹੋ ਸਕਦਾ।

ਸਾਨੂੰ ਵੱਡੇ-ਵੱਡੇ ਸਾਹਿਤਕਾਰ ਲੋਕ ਪੁੱਛਦੇ ਹਨ ਕਿ, 'ਦਾਦਾ ਭਗਵਾਨ ਨਾ ਅਸੀਮ ਜੈ ਜੈ ਕਾਰ ਹੋ' ਬੋਲਦੇ ਹਾਂ, ਤਾਂ ਤੁਹਾਨੂੰ ਕੁੱਝ ਨਹੀਂ ਹੁੰਦਾ? ਤਾਂ ਮੈਂ ਕੀ ਕਿਹਾ ਕਿ ਮੈਨੂੰ ਕੀ ਜ਼ਰੂਰਤ ਹੈ? ਸਾਡੇ ਅੰਦਰ ਇੰਨਾ ਸੁੱਖ ਹੈ ਤਾਂ ਇਸਦੀ ਕੀ ਜ਼ਰੂਰਤ ਹੈ? ਇਹ ਤਾਂ ਤੁਹਾਡੇ ਫ਼ਾਇਦੇ ਦੇ ਲਈ ਬੋਲਣਾ ਹੈ। ਅਸੀਂ ਤਾਂ ਸਾਰੇ ਜਗਤ ਦੇ ਸੇਵਕ ਹਾਂ ਅਤੇ ਲਘੂਤਮ ਹਾਂ। ਬਾਏ ਰਿਲੇਟਿਵ ਵਿਊ ਪੁਆਇੰਟ, ਮੈਂ ਲਘੂਤਮ ਹਾਂ ਅਤੇ ਬਾਏ ਰੀਅਲ ਵਿਊ ਪੁਆਇੰਟ, ਮੈਂ ਗੁਰੂਤਮ ਹਾਂ! ਇਹ ਬਾਹਰ ਸਭ ਲੋਕ ਹਨ, ਉਹ ਰਿਲੇਟਿਵ ਵਿੱਚ ਗੁਰੂਤਮ ਹੋਣਗੇ। ਪਰ ਰਿਲੇਟਿਵ ਵਿੱਚ ਗੁਰੂਤਮ ਨਹੀਂ ਹੋਣਾ ਹੈ। ਰਿਲੇਟਿਵ ਵਿੱਚ

ਲਘੂਤਮ ਹੋਣਾ ਹੈ, ਤਾਂ ਰੀਅਲ ਵਿੱਚ ਆਪਣੇ ਆਪ ਹੀ ਗੁਰੂਤਮ ਪਦ ਮਿਲ ਜਾਵੇਗਾ।

ਭਗਵਾਨ ਦੀ ਭਗਤੀ ਕਰਦੇ ਹਾਂ, ਉਹ ਵੀ ਪ੍ਰਾਰਬੱਧ ਹੈ। ਹਰ ਇੱਕ ਚੀਜ਼ ਪ੍ਰਾਰਬੱਧ ਹੀ ਹੈ ਅਤੇ ਬਿਨਾਂ ਪੁਰਸ਼ਾਰਥ ਪ੍ਰਾਰਬੱਧ ਹੋ ਨਹੀਂ ਸਕਦਾ। ਪੁਰਸ਼ਾਰਥ ਬੀਜ ਸਵਰੂਪ ਹੈ ਅਤੇ ਉਸਦਾ ਜੋ ਫ਼ਲ ਆਉਂਦਾ ਹੈ, ਉਹ ਸਭ ਪ੍ਰਾਰਬੱਧ ਹੈ। ਪੈਸਾ ਮਿਲਦਾ ਹੈ, ਉਹ ਵੀ ਪ੍ਰਾਰਬੱਧ ਹੈ ਪਰ ਪੈਸਾ ਦਾਨ ਵਿੱਚ ਦੇਣ ਦੀ ਭਾਵਨਾ ਹੈ, ਉਹ ਪੁਰਸ਼ਾਰਥ ਹੈ। ਤੁਸੀਂ ਭਗਵਾਨ ਦੀ ਭਗਤੀ ਕਰਨ ਲਈ ਬੈਠੇ ਹੋ ਅਤੇ ਬਾਹਰ ਕੋਈ ਆਦਮੀ ਤੁਹਾਨੂੰ ਬੁਲਾਉਣ ਲਈ ਆਇਆ, ਤਾਂ ਤੁਹਾਡੇ ਮਨ ਵਿੱਚ ਭਗਤੀ ਜਲਦੀ ਪੂਰੀ ਕਰ ਦੇਣ ਦਾ ਵਿਚਾਰ ਆ ਗਿਆ। ਤਾਂ ਜਲਦੀ ਪੂਰਾ ਕਰਨ ਦਾ ਵਿਚਾਰ ਪੁਰਸ਼ਾਰਥ ਹੈ ਅਤੇ ਭਗਤੀ ਕੀਤੀ ਉਹ ਪ੍ਰਾਰਬੱਧ ਹੈ। ਆਪਣੇ ਅੰਦਰ ਜੋ ਭਾਵ ਹੈ, ਉਹ ਹੀ ਪੁਰਸ਼ਾਰਥ ਹੈ। ਇਹ ਮਨ, ਬੁੱਧੀ ਸ਼ਰੀਰ ਸਭ ਮਿਲ ਕੇ ਜੋ ਹੁੰਦਾ ਹੈ, ਉਹ ਸਭ ਪ੍ਰਾਰਬੱਧ ਹੈ। ਇਹ ਲਾਈਨ ਆਫ ਡਿਮਾਰਕੇਸ਼ਨ ਪ੍ਰਾਰਬੱਧ ਅਤੇ ਪੁਰਸ਼ਾਰਥ ਦੇ ਵਿੱਚ ਹੈ, ਤਾਂ ਤੁਸੀਂ ਸਮਝ ਗਏ ਨਾ?

ਦੇਰ ਨਾਲ ਉੱਠੇ, ਉਹ ਵੀ ਪ੍ਰਾਰਬੱਧ ਹੈ ਪਰ ਭਗਵਾਨ ਦੀ ਭਗਤੀ ਕਰਨ ਦਾ ਭਾਵ ਕੀਤਾ ਸੀ, ਉਹ ਪੁਰਸ਼ਾਰਥ ਹੈ। ਕੋਈ ਜਲਦੀ ਉੱਠਦਾ ਹੈ, ਉਹ ਵੀ ਪ੍ਰਾਰਬੱਧ ਹੈ। ਕਿਸੇ ਨੇ ਤੁਹਾਡੇ ਉੱਪਰ ਉਪਕਾਰ ਕੀਤਾ ਪਰ ਉਸ ਨੂੰ ਤਕਲੀਫ਼ ਆਈ ਤਾਂ ਤੁਸੀਂ ਹੈਲਪ (ਮੱਦਦ) ਕਰਦੇ ਹੋ ਉਹ ਪ੍ਰਾਰਬੱਧ ਹੈ, ਪਰ ਤੁਸੀਂ ਵਿਚਾਰ ਕੀਤਾ ਕਿ ‘ਉਸਦੀ ਮੱਦਦ ਕਰਨ ਦੀ ਜ਼ਰੂਰਤ ਨਹੀਂ ਹੈ’, ਤਾਂ ਉਹ ਤੁਸੀਂ ਗਲਤ ਪੁਰਸ਼ਾਰਥ ਕਰ ਦਿੱਤਾ। ਭਾਵ ਨਾ ਵਿਗਾੜੋ। ਭਾਵ ਤਾਂ ਪੁਰਸ਼ਾਰਥ ਹੈ। ਕਿਸੇ ਨੇ ਤੁਹਾਨੂੰ ਪੈਸਾ ਦਿੱਤਾ ਹੈ, ਤਾਂ ਪੈਸਾ ਦੇਣਵਾਲੇ ਦਾ ਵੀ ਪ੍ਰਾਰਬੱਧ ਹੈ, ਤੁਹਾਡਾ ਵੀ ਪ੍ਰਾਰਬੱਧ ਹੈ। ਪਰ ਤੁਸੀਂ ਵਿਚਾਰ ਕੀਤਾ ਕਿ ‘ਪੈਸਾ ਵਾਪਸ ਨਹੀਂ ਦੇਵਾਂਗੇ ਤਾਂ ਕੀ ਕਰ ਲਵੇਗਾ’, ਤਾਂ ਉਹ ਉਲਟਾ ਪੁਰਸ਼ਾਰਥ ਹੋ ਗਿਆ। ਜੇ ਉਸਨੂੰ ਪੈਸਾ ਵਾਪਸ ਦੇਣ ਦਾ ਭਾਵ ਹੈ, ਤਾਂ ਉਹ ਵੀ ਪੁਰਸ਼ਾਰਥ ਹੈ, ਸਿੱਧਾ ਪੁਰਸ਼ਾਰਥ ਹੈ।

ਚੋਰੀ ਕੀਤੀ ਉਹ ਪ੍ਰਾਰਬੱਧ ਹੈ, ਪਰ ਪਛਤਾਵਾ ਹੋਇਆ, ਤਾਂ ਉਹ ਪੁਰਸ਼ਾਰਥ ਹੈ। ਚੋਰੀ ਕੀਤੀ ਫਿਰ ਉਸ ਨੂੰ ਆਨੰਦ ਹੋਇਆ ਤਾਂ ਉਹ ਵੀ ਪ੍ਰਾਰਬੱਧ ਹੈ, ਪਰ ਭਾਵ ਹੈ ਕਿ 'ਇਸ ਤਰ੍ਹਾਂ ਕਦੇ ਵੀ ਨਹੀਂ ਕਰਨਾ ਚਾਹੀਦਾ' ਤਾਂ ਉਹ ਪੁਰਸ਼ਾਰਥ ਹੈ। ਚੋਰੀ ਕਰਦਾ ਹੈ ਪਰ ਹਰ ਬਾਰ ਬੋਲਦਾ ਹੈ ਕਿ 'ਚਾਹੇ ਮਰ ਜਾਈਏ ਤਾਂ ਵੀ ਇਹੋ ਜਿਹੀ ਚੋਰੀ ਨਹੀਂ ਕਰਨੀ ਚਾਹੀਦੀ', ਤਾਂ ਉਹ ਪੁਰਸ਼ਾਰਥ ਹੈ।

**ਪ੍ਰਸ਼ਨ ਕਰਤਾ :** ਗਰੀਬਾਂ ਦੀ ਘਰ ਜਾ ਕੇ ਸੇਵਾ ਕੀਤੀ, ਮੁਫ਼ਤ ਦਵਾਈਆਂ ਦਿੱਤੀਆਂ, ਖੁਦ ਅਧਿਆਤਮਕ ਵਿਚਾਰਾਂ ਦੇ ਹਨ, ਫਿਰ ਵੀ ਉਹਨਾਂ ਨੂੰ ਇੱਕ ਇਹੋ ਜਿਹਾ ਸ਼ਰੀਰਿਕ ਦਰਦ ਹੋਇਆ ਹੈ, ਉਸ ਨਾਲ ਉਹਨਾਂ ਨੂੰ ਬਹੁਤ ਤਕਲੀਫ਼ ਹੁੰਦੀ ਹੈ। ਇਸ ਤਰ੍ਹਾਂ ਕਿਉਂ ਹੈ? ਇਹ ਸਮਝ ਵਿੱਚ ਨਹੀਂ ਆਉਂਦਾ।

**ਦਾਦਾ ਸ਼੍ਰੀ :** ਇਸ ਜਨਮ ਵਿੱਚ ਪਿਛਲੇ ਜਨਮ ਦਾ ਫ਼ਲ ਮਿਲਦਾ ਹੈ। ਤੁਸੀਂ ਜੋ ਦੇਖਿਆ ਹੈ, ਕਿ ਉਸ ਨੇ ਬਹੁਤ ਚੰਗੇ ਕੰਮ ਕੀਤੇ ਹਨ, ਉਸਦਾ ਫ਼ਲ ਅਗਲੇ ਜਨਮ ਵਿੱਚ ਮਿਲੇਗਾ।

**ਪ੍ਰਸ਼ਨ ਕਰਤਾ :** ਅੱਗੇ ਦੀ ਗੱਲ ਨਹੀਂ ਹੈ। ਅੱਗੇ ਕੀ ਮਿਲੇਗਾ? ਵਾਏ ਨਾਟ ਰਾਈਟ ਨਾਉ ? ਹੁਣ ਭੁੱਖ ਲਗਦੀ ਹੈ, ਤਾਂ ਹੁਣੇ ਖਾਂਦੇ ਹਾਂ। ਹੁਣ ਖਾਦਾ ਤਾਂ ਸਬਰ ਹੁੰਦਾ ਹੈ।

**ਦਾਦਾ ਸ਼੍ਰੀ :** ਇਹ ਦੁੱਖ ਆਉਂਦਾ ਹੈ, ਉਹ ਪਿਛਲੇ ਜਨਮ ਦੇ ਬੁਰੇ ਕਰਮ ਦਾ ਫ਼ਲ ਹੈ ਅਤੇ ਚੰਗਾ ਕੰਮ ਕਰਦਾ ਹੈ, ਉਹ ਵੀ ਪਿਛਲੇ ਜਨਮ ਦੇ ਚੰਗੇ ਕਰਮ ਦਾ ਫ਼ਲ ਹੈ। ਪਰ ਇਸ ਵਿੱਚੋਂ ਅਗਲੇ ਜਨਮ ਦੇ ਲਈ ਨਵਾਂ ਕਰਮ ਬੰਨਦਾ ਹੈ। ਕਰਮ ਦਾ ਅਰਥ ਕੀ ਹੈ ਕਿ ਇੱਕ ਲੜਕਾ ਹੋਟਲ ਵਿੱਚ ਖਾਂਦਾ ਹੈ। ਤੁਸੀਂ ਕਿਹਾ ਕਿ ਹੋਟਲ ਵਿੱਚ ਨਾ ਖਾਓ, ਉਹ ਲੜਕਾ ਵੀ ਸਮਝਦਾ ਹੈ ਕਿ ਇਹ ਗਲਤ ਹੋ ਰਿਹਾ ਹੈ, ਫਿਰ ਵੀ ਹਰ ਰੋਜ਼ ਹੋਟਲ ਵਿੱਚ ਜਾ ਕੇ ਖਾਂਦਾ ਹੈ। ਕਿਉਂ? ਉਹ ਪਿਛਲੇ ਕਰਮ ਦਾ ਫ਼ਲ ਆਇਆ ਹੈ ਅਤੇ ਹੁਣ ਖਾ ਰਿਹਾ

ਹੈ, ਇਸਦਾ ਫ਼ਲ ਹੁਣੇ ਉਸ ਨੂੰ ਮਿਲ ਜਾਵੇਗਾ। ਉਹ ਸ਼ਰੀਰ ਵਿੱਚ ਬੀਮਾਰੀ ਹੋਵੇਗੀ ਅਤੇ ਇੱਥੇ ਹੀ ਫ਼ਲ ਮਿਲ ਜਾਵੇਗਾ। ਪਰ ਆਂਤਰਿਕ ਭਾਵ ਕਰਮ ਹੈ, ਕਿ 'ਇਹ ਨਹੀਂ ਖਾਣਾ ਚਾਹੀਦਾ', ਤਾਂ ਉਸਦਾ ਫ਼ਲ ਅੱਗੇ ਮਿਲੇਗਾ। ਇਸ ਤਰ੍ਹਾਂ ਦੋ ਤਰ੍ਹਾਂ ਦੇ ਕਰਮ ਹਨ। ਸਥੂਲ ਕਰਮ ਹਨ, ਉਹਨਾਂ ਦਾ ਫ਼ਲ ਇੱਥੇ ਹੀ ਮਿਲਦਾ ਹੈ। ਸੂਖ਼ਮ ਕਰਮ ਹਨ, ਉਹਨਾਂ ਦਾ ਫ਼ਲ ਅਗਲੇ ਜਨਮ ਵਿੱਚ ਮਿਲਦਾ ਹੈ।

**ਪ੍ਰਸ਼ਨ ਕਰਤਾ :** ਆਈ ਕਾਂਟ ਬਿਲੀਵ ਦਿਸ!

**ਦਾਦਾ ਸ਼੍ਰੀ :** ਹਾਂ, ਤੁਸੀਂ ਨਾ ਮੰਨੋ ਤਾਂ ਵੀ ਕਾਇਦੇ ਵਿੱਚ ਤਾਂ ਰਹਿਣਾ ਹੀ ਪਵੇਗਾ ਨਾ? ਮੰਨੋਗੇ ਤਾਂ ਵੀ ਕਾਇਦੇ ਵਿੱਚ ਹੀ ਰਹਿਣਾ ਪਵੇਗਾ। ਇਸ ਵਿੱਚ ਤੁਹਾਡਾ ਕੁੱਝ ਨਹੀਂ ਚਲੇਗਾ। ਕਿਸੇ ਦਾ ਕੁੱਝ ਨਹੀਂ ਚਲੇਗਾ। ਦਿ ਵਲਡ ਇਜ਼ ਐਵਰ ਰੈਗੁਲਰ! ਇਹ ਵਲਡ ਕਿਸੇ ਦਿਨ ਭੁੱਲ ਚੁੱਕ ਵਾਲਾ ਨਹੀਂ ਹੋਇਆ ਹੈ। ਇਹ ਵਲਡ ਐਵਰ ਰੈਗੁਲਰ ਹੀ ਹੈ ਅਤੇ ਉਹ ਤੁਹਾਡੇ ਹੀ ਕਰਮ ਦਾ ਫ਼ਲ ਦਿੰਦਾ ਹੈ। ਉਸਦੀ ਰੈਗੁਲੈਰਿਟੀ ਵਿੱਚ ਕੋਈ ਫ਼ਰਕ ਨਹੀਂ ਹੈ। ਉਹ ਹਮੇਸ਼ਾ ਨਿਆਂ ਵਾਲਾ ਹੀ ਰਹਿੰਦਾ ਹੈ। ਕੁਦਰਤ ਨਿਆਂ ਵਾਲੀ ਹੀ ਹੈ। ਕੁਦਰਤ ਨਿਆਂ ਤੋਂ ਬਾਹਰ ਕਦੇ ਜਾਂਦੀ ਹੀ ਨਹੀਂ ਹੈ।

## ਹਰੇਕ ਇਫ਼ੈਕਟ ਵਿੱਚ ਕਾਜ਼ਜ਼ ਕਿਸਦਾ?

**ਦਾਦਾ ਸ਼੍ਰੀ :** ਇਸ ਸ਼ਰੀਰ ਵਿੱਚ ਕਿੰਨੇ ਸਾਲ ਰਹਿਣਾ ਹੈ?

**ਪ੍ਰਸ਼ਨ ਕਰਤਾ :** ਜਦੋਂ ਤੱਕ ਆਪਣੇ ਐਕਸੈਪਟੇਸ਼ਨ ਹਨ, ਉਹ ਪੂਰੇ ਨਹੀਂ ਹੁੰਦੇ, ਉਦੋਂ ਤੱਕ ਤਾਂ ਰਹਾਗੇਂ ਨਾ?

**ਦਾਦਾ ਸ਼੍ਰੀ :** ਜੋ ਹਿਸਾਬ ਹੈ, ਉਹ ਪੂਰਾ ਹੋ ਜਾਂਦਾ ਹੈ। ਪਰ ਨਵਾਂ ਕੀ ਹੁੰਦਾ ਹੈ ਉਸ ਵਿਚੋਂ?

**ਪ੍ਰਸ਼ਨ ਕਰਤਾ :** ਇੱਕ ਤੋਂ ਬਾਅਦ ਇੱਕ ਨਵੀਂ ਚੀਜ਼ ਤਾਂ ਆਉਂਦੀ ਹੀ ਹੈ।

**ਦਾਦਾ ਸ਼੍ਰੀ :** ਨਵੀਂ ਚੀਜ਼ ਚੰਗੀ ਆਉਂਣੀ ਚਾਹੀਦੀ ਹੈ ਜਾਂ ਬੁਰੀ?

**ਪ੍ਰਸ਼ਨ ਕਰਤਾ :** ਚੰਗੀ ਹੀ ਆਉਂਣੀ ਚਾਹੀਦੀ ਹੈ।

**ਦਾਦਾ ਸ਼੍ਰੀ :** ਤੁਹਾਨੂੰ ਪਸੰਦ ਨਾ ਆਵੇ ਇਹੋ ਜਿਹਾ ਖਰਾਬ ਐਕਸੈਪਟੇਸ਼ਨ ਕੀਤਾ ਹੈ, ਪਿਛਲੇ ਜਨਮ ਵਿੱਚ?

**ਪ੍ਰਸ਼ਨ ਕਰਤਾ :** ਪਤਾ ਨਹੀਂ।

**ਦਾਦਾ ਸ਼੍ਰੀ :** ਤੁਹਾਨੂੰ ਪਸੰਦ ਨਾ ਆਵੇ ਇਹੋ ਜਿਹਾ ਕਦੇ ਆਉਂਦਾ ਹੈ?

**ਪ੍ਰਸ਼ਨ ਕਰਤਾ :** ਆਉਂਦਾ ਹੈ।

**ਦਾਦਾ ਸ਼੍ਰੀ :** ਜੋ ਤੁਹਾਨੂੰ ਪਸੰਦ ਨਾ ਹੋਵੇ ਉਹ ਕਿਉਂ ਆਉਂਦਾ ਹੈ? ਕਿਸੇ ਨੇ ਜਬਰਦਸਤੀ ਕੀਤਾ ਹੈ?

**ਪ੍ਰਸ਼ਨ ਕਰਤਾ :** ਨਹੀਂ।

**ਦਾਦਾ ਸ਼੍ਰੀ :** ਤਾਂ ਫਿਰ ਕਿਸਦੇ ਹਨ, ਤੁਹਾਡੇ ਖੁਦ ਦੇ ਹਨ ਜਾਂ ਦੂਸਰੇ ਦੇ?

**ਪ੍ਰਸ਼ਨ ਕਰਤਾ :** ਐਕਸੈਪਟੇਸ਼ਨ ਜੋ ਹਨ, ਉਹ ਤਾਂ ਆਪਣੇ ਖੁਦ ਦੇ ਹੀ ਹੁੰਦੇ ਹਨ।

**ਦਾਦਾ ਸ਼੍ਰੀ :** ਹਾਂ, ਪਰ ਇਹ ਬੁਰੇ ਐਕਸੈਪਟੇਸ਼ਨ ਪਸੰਦ ਨਹੀਂ ਆਉਂਦੇ ਨਾ? ਜੋ ਕੁੱਝ ਹੁੰਦਾ ਹੈ, ਉਹ ਆਪਣੇ ਐਕਸੈਪਟੇਸ਼ਨ ਹਨ, ਤਾਂ ਬੁਰੇ ਕਿਉਂ ਪਸੰਦ ਨਹੀਂ ਆਉਂਦੇ?

**ਪ੍ਰਸ਼ਨ ਕਰਤਾ :** ਆਪਣੇ ਜੋ ਐਕਸੈਪਟੇਸ਼ਨ ਹਨ, ਉਹ ਤਾਂ ਅਸੀਂ ਚਾਹੁੰਦੇ ਹਾਂ ਕਿ ਚੰਗੇ ਹੀ ਰਹਿਣ, ਪਰ ਇਸ ਤਰ੍ਹਾਂ ਨਹੀਂ ਹੁੰਦਾ ਨਾ?

**ਦਾਦਾ ਸ਼੍ਰੀ :** ਕਿਉਂ? ਉਸ ਵਿੱਚ ਤੁਸੀਂ 'ਖੁਦ' ਨਹੀਂ ਹੋ?

**ਪ੍ਰਸ਼ਨ ਕਰਤਾ :** ਹੈ।

**ਦਾਦਾ ਸ਼੍ਰੀ :** ਤਾਂ ਫਿਰ ਬਦਲਾਵ ਕਿਉਂ ਨਹੀਂ ਕਰਦੇ? ਜਿੱਥੇ ਸਿਗਨੇਚਰ ਕਰਦੇ ਹੋ, ਉਹ ਸਭ ਸਮਝ ਕੇ ਕਰਦੇ ਹੋ। ਤਾਂ ਜੋ ਸਿਗਨੇਚਰ ਕੀਤਾ ਹੈ, ਉਸਦੇ ਹਿਸਾਬ ਨਾਲ ਐਕਸੈਪਟੇਸ਼ਨ ਆਉਂਦਾ ਹੈ। ਫਿਰ ਹੁਣ ਕਿਉਂ ਗਲਤੀ ਕੱਢਦੇ ਹੋ? ਹੁਣ ਗਲਤੀ ਕਿਉਂ ਲੱਗਦੀ ਹੈ?

**ਪ੍ਰਸ਼ਨ ਕਰਤਾ :** ਨਹੀਂ, ਗਲਤੀ ਨਹੀਂ ਲੱਗਦੀ। ਕੁੱਝ ਐਕਸੈਪਟੇਸ਼ਨ ਇਹੋ ਜਿਹੇ ਹੁੰਦੇ ਹਨ ਕਿ ਆਪਣੀ ਤਰਫ ਤੋਂ ਪੂਰੇ ਨਹੀਂ ਕਰ ਸਕਦੇ।

**ਦਾਦਾ ਸ਼੍ਰੀ :** ਤੁਹਾਡਾ ਜੋ ਐਕਸੈਪਟੇਸ਼ਨ ਹੈ, ਉਹ ਪੂਰਾ ਨਹੀਂ ਹੁੰਦਾ?

**ਪ੍ਰਸ਼ਨ ਕਰਤਾ :** ਹਾਂ।

**ਦਾਦਾ ਸ਼੍ਰੀ :** ਐਕਸੈਪਟੇਸ਼ਨ ਦੋ ਤਰ੍ਹਾਂ ਦੇ ਹਨ। ਪਿਛਲੇ ਜੋ ਐਕਸੈਪਟੇਸ਼ਨ ਹਨ, ਉਹ ਪੂਰੇ ਹੋ ਜਾਣਗੇ ਅਤੇ ਨਵਾਂ ਐਕਸੈਪਟੇਸ਼ਨ ਹੈ, ਉਹ ਹੁਣ ਪੂਰਾ ਨਹੀਂ ਹੋਵੇਗਾ। ਜੋ ਨਵਾਂ ਹੈ, ਉਹ ਪੂਰਾ ਨਹੀਂ ਹੋਣ ਵਾਲਾ। ਉਹ ਅਗਲੇ ਜਨਮ ਵਿੱਚ ਆਵੇਗਾ। ਪੁਰਾਣਾ ਐਕਸੈਪਟੇਸ਼ਨ ਹੈ, ਉਹ ਹੁਣ ਇਫ਼ੈਕਟ ਦੇ ਰੂਪ ਵਿੱਚ ਹੈ, ਉਹ ਇੱਥੇ ਪੂਰਾ ਹੁੰਦਾ ਹੈ। ਜਿਸ ਨੂੰ ਪਿਛਲੇ ਜਨਮ ਵਿੱਚ ਕੀਤਾ ਸੀ। ਉਸਦਾ ਇਸ ਜਨਮ ਵਿੱਚ ਇਫ਼ੈਕਟ ਆ ਗਿਆ ਹੈ। ਇਫ਼ੈਕਟ ਵਿੱਚ ਕੁੱਝ ਬਦਲਿਆ ਨਹੀਂ ਜਾ ਸਕਦਾ। ਹੁਣ ਅੰਦਰ ਕਾਜ਼ਜ਼ ਹੋ ਰਹੇ ਹਨ, ਉਸਦਾ ਅਗਲੇ ਜਨਮ ਵਿੱਚ ਇਫ਼ੈਕਟ ਆਵੇਗਾ। ਇਸ ਲਈ ਕਾਜ਼ਜ਼ ਚੰਗੇ ਕਰਨਾ।

ਤੁਹਾਡੇ ਦੋਸਤ ਦਾ ਉਸਦੀ ਪਤਨੀ ਦੇ ਨਾਲ ਝਗੜਾ ਤੁਸੀਂ ਦੇਖਿਆ ਤਾਂ ਤੁਸੀਂ ਸੋਚਦੇ ਹੋ ਕਿ, ਵਿਆਹ ਕਰਵਾਉਣਾ ਹੀ ਨਹੀਂ ਚਾਹੀਦਾ।' ਤਾਂ ਅਗਲੇ ਜਨਮ ਵਿੱਚ ਤੁਹਾਡਾ ਵਿਆਹ ਨਹੀਂ ਹੋਵੇਗਾ। ਇਹੋ ਜਿਹੇ ਕਾਜ਼ਜ਼ ਨਹੀਂ ਕਰਨੇ ਹਨ। ਜਿਵੇਂ ਦਾ ਦੇਖਿਆ ਹੈ, ਉਸ ਤਰ੍ਹਾਂ ਦੇ ਕਾਜ਼ਜ਼ ਨਹੀਂ ਕਰਨੇ। ਜੋ ਚੰਗਾ ਹੈ, ਉਸਦਾ ਕਾਜ਼ਜ਼ ਕਰੋ।

ਚੰਗੇ ਕਾਜ਼ਜ਼ ਕਿਹੋ ਜਿਹੇ ਹੋਣੇ ਚਾਹੀਦੇ ਹਨ, ਉਸਦੀ ਤਲਾਸ਼ ਕਰੋ। ਮੈਨੂੰ ਇਹ ਭੌਤਿਕ ਸੁੱਖ ਚਾਹੀਦਾ ਹੈ, ਤਾਂ ਕੀ ਕਾਜ਼ਜ਼ ਕਰਨਾ ਹੈ? ਉਸਦੇ ਲਈ ਅਸੀਂ ਦੱਸਾਂਗੇ ਕਿ ਇਸ ਤਰ੍ਹਾਂ ਦੇ ਕਾਜ਼ਜ਼ ਕਰੋ। ਮਨ-ਬਚਨ-ਕਾਇਆ ਤੋਂ ਕਿਸੇ ਵੀ ਜੀਵ ਨੂੰ ਮਾਰਨਾ ਨਹੀਂ, ਦੁੱਖ ਨਹੀਂ ਦੇਣਾ। ਤਾਂ ਫਿਰ ਤੁਹਾਨੂੰ ਸੁੱਖ ਹੀ ਮਿਲੇਗਾ। ਇਸ ਤਰ੍ਹਾਂ ਦੇ ਕਾਜ਼ਜ਼ ਕਰਨੇ ਚਾਹੀਦੇ ਹਨ।

ਤੁਹਾਡੀ ਜਨਮ ਤੋਂ ਮੌਤ ਤੱਕ ਸਭ ਇਫ਼ੈਕਟ ਹੀ ਹੈ। ਇਸ ਵਿੱਚੋਂ ਹੁਣ ਨਵੇਂ ਕਾਜ਼ਜ਼ ਹੋ ਰਹੇ ਹਨ।

**ਪ੍ਰਸ਼ਨ ਕਰਤਾ :** ਕੀ ਇਸ ਪੁਨਰ ਜਨਮ ਦਾ ਕੋਈ ਅੰਤ ਹੈ?

**ਦਾਦਾ ਸ਼੍ਰੀ :** ਉਹ ਅੰਤ ਤਾਂ ਹੁੰਦਾ ਹੈ। ਕਾਜ਼ਜ਼ ਬੰਦ ਹੋ ਜਾਂਦੇ ਹਨ, ਉਦੋਂ ਅੰਤ ਹੋ ਜਾਂਦਾ ਹੈ। ਜਦੋਂ ਤੱਕ ਕਾਜ਼ਜ਼ ਚਾਲੂ ਹਨ, ਉਦੋਂ ਤੱਕ ਐਂਡ ਨਹੀਂ ਹੁੰਦਾ।

**ਪ੍ਰਸ਼ਨ ਕਰਤਾ :** ਕਾਜ਼ਜ਼ ਬੰਦ ਹੋ ਜਾਣੇ ਚਾਹੀਦੇ ਹਨ ਇਸ ਤਰ੍ਹਾਂ ਕਿਹਾ ਤਾਂ ਚੰਗੇ ਕਾਜ਼ਜ਼ ਅਤੇ ਬੁਰੇ ਕਾਜ਼ਜ਼, ਕੀ ਦੋਵੇਂ ਬੰਦ ਹੋਣੇ ਚਾਹੀਦੇ ਹਨ?

**ਦਾਦਾ ਸ਼੍ਰੀ :** ਦੋਨਾਂ ਨੂੰ ਬੰਦ ਕਰਨਾ ਹੈ। ਕਾਜ਼ਜ਼ ਹੁੰਦਾ ਹੈ ਈਗੋਇਜ਼ਮ ਨਾਲ ਅਤੇ ਇਫ਼ੈਕਟ ਨਾਲ ਸੰਸਾਰ ਚਲਦਾ ਹੈ। ਈਗੋਇਜ਼ਮ ਚਲਾ ਗਿਆ ਤਾਂ ਕਾਜ਼ਜ਼ ਬੰਦ ਹੋ ਜਾਣਗੇ, ਤਾਂ ਸੰਸਾਰ ਵੀ ਬੰਦ ਹੋ ਜਾਵੇਗਾ। ਫਿਰ ਪਰਮਾਨੈਂਟ, ਸਨਾਤਨ ਸੁੱਖ ਮਿਲ ਜਾਂਦਾ ਹੈ। ਹੁਣ ਜੋ ਸੁੱਖ ਮਿਲਦਾ ਹੈ, ਉਹ ਕਲਪਿਤ ਸੁੱਖ ਹੈ, ਆਰੋਪਿਤ ਸੁੱਖ ਹੈ ਅਤੇ ਦੁੱਖ ਵੀ ਆਰੋਪਿਤ ਹੈ। ਸੱਚਾ ਸੁੱਖ ਵੀ ਨਹੀਂ ਹੈ ਅਤੇ ਸੱਚਾ ਦੁੱਖ ਵੀ ਨਹੀਂ ਹੈ।

## ‘ਸੂਖ਼ਮ ਸ਼ਰੀਰ’ ਕੀ ਹੈ?

**ਪ੍ਰਸ਼ਨ ਕਰਤਾ :** ਕੀ ਇਹ ਪੁਨਰ ਜਨਮ ਸੂਖ਼ਮ ਸ਼ਰੀਰ ਲੈਂਦਾ ਹੈ? ਸਥੂਲ ਸ਼ਰੀਰ ਤਾਂ ਇੱਥੇ ਹੀ ਰਹਿ ਜਾਂਦਾ ਹੈ ਨਾ?

**ਦਾਦਾ ਸ਼੍ਰੀ :** ਹਾਂ, ਜੋ ਫ਼ਿਜ਼ੀਕਲ ਬਾਡੀ ਹੈ, ਉਹ ਇੱਥੇ ਹੀ ਰਹਿ ਜਾਂਦਾ ਹੈ ਅਤੇ ਸੂਖ਼ਮ ਸ਼ਰੀਰ ਨਾਲ ਜਾਂਦਾ ਹੈ। ਜਦੋਂ ਤੱਕ ਵੀਕਨੈੱਸ ਨਹੀਂ ਗਈ, ਰਾਗ-ਦਵੇਸ਼ ਨਹੀਂ ਗਏ, ਉਦੋਂ ਤੱਕ ਪੁਨਰ ਜਨਮ ਹੈ।

**ਪ੍ਰਸ਼ਨ ਕਰਤਾ :** ਕੀ ਇਹ ਮਨ, ਬੁੱਧੀ, ਚਿਤ, ਅਹੰਕਾਰ ਨੂੰ ਹੀ ਸੂਖ਼ਮ ਸ਼ਰੀਰ ਕਹਿੰਦੇ ਹਨ?

**ਦਾਦਾ ਸ਼੍ਰੀ :** ਨਹੀਂ, ਉਹ ਸੂਖ਼ਮ ਸ਼ਰੀਰ ਨਹੀਂ ਹੈ। ਸੂਖ਼ਮ ਸ਼ਰੀਰ ਤਾਂ ਇਲੈਕਟ੍ਰਿਕਲ ਬਾਡੀ ਨੂੰ ਕਹਿੰਦੇ ਹਨ। ਮਨ-ਬੁੱਧੀ-ਚਿਤ-ਅਹੰਕਾਰ ਤਾਂ ਅੰਤ:ਕਰਣ ਹੈ। ਇਲੈਕਟ੍ਰਿਕਲ ਬਾਡੀ ਹਰ ਦੇਹ ਵਿੱਚ ਹੁੰਦਾ ਹੈ, ਦਰੱਖ਼ਤ ਵਿੱਚ, ਪਸ਼ੂ ਵਿੱਚ, ਸਭ ਵਿੱਚ ਹੁੰਦਾ ਹੈ। ਜੋ ਖਾਣਾ ਖਾਂਦਾ ਹੈ, ਉਸਦਾ ਪਾਚਨ ਹੁੰਦਾ ਹੈ, ਉਹ ਇਲੈਕਟ੍ਰਿਕਲ ਬਾਡੀ ਨਾਲ ਹੀ ਹੁੰਦਾ ਹੈ। ਮਰਦੇ ਸਮੇਂ ਆਤਮਾ ਦੇ ਨਾਲ ਕਾਜ਼ਲ ਬਾਡੀ (ਕਾਰਣ ਸ਼ਰੀਰ) ਅਤੇ ਇਲੈਕਟ੍ਰਿਕਲ ਬਾਡੀ ਜਾਂਦੀ ਹੈ। ਦੂਸਰੇ ਜਨਮ ਵਿੱਚ ਕਾਜ਼ਲ ਬਾਡੀ ਹੀ ਇਲੈਕਟ੍ਰਿਕਲ ਬਾਡੀ ਹੋ ਜਾਂਦੀ ਹੈ।

**ਪ੍ਰਸ਼ਨ ਕਰਤਾ :** ਕਾਜ਼ਲ ਬਾਡੀ ਦਾ ਕਾਰਣ 'ਆਤਮਾ' ਹੀ ਹੈ ਨਾ?

**ਦਾਦਾ ਸ਼੍ਰੀ :** ਨਹੀਂ, ਕਾਜ਼ਲ ਬਾਡੀ ਦਾ ਕਾਰਣ 'ਅਗਿਆਨਤਾ' ਹੈ।

**ਪ੍ਰਸ਼ਨ ਕਰਤਾ :** ਇਹ ਇਲੈਕਟ੍ਰਿਕਲ ਬਾਡੀ ਕੀ ਹੈ, ਉਹ ਫਿਰ ਤੋਂ ਜ਼ਰਾ ਸਮਝਾਓ।

**ਦਾਦਾ ਸ਼੍ਰੀ :** ਇਹ ਖਾਣਾ ਖਾਂਦੇ ਹਾਂ, ਉਹ ਇਲੈਕਟ੍ਰਿਕਲ ਬਾਡੀ ਨਾਲ ਪਚਦਾ ਹੈ, ਉਸਦਾ ਬਲੱਡ (ਖ਼ੂਨ) ਬਣਦਾ ਹੈ, ਯੂਰਿਨ ਬਣਦਾ ਹੈ, ਇਹ ਸੈਪਰੇਸ਼ਨ ਉਸ ਨਾਲ ਹੁੰਦਾ ਹੈ। ਇਹ ਵਾਲ ਬਣਦੇ ਹਨ, ਨਹੁੰ ਬਣਦੇ ਹਨ, ਇਹ ਸਭ ਇਲੈਕਟ੍ਰਿਕਲ ਬਾਡੀ ਨਾਲ ਬਣਦੇ ਹਨ। ਇਸ ਵਿੱਚ ਭਗਵਾਨ ਕੁੱਝ ਨਹੀਂ ਕਰਦਾ।

ਇਹ ਇਲੈਕਟ੍ਰਿਕਲ ਬਾਡੀ ਜੋ ਪਿੱਛੇ ਮੇਰੂਦੰਡ ਹੈ, ਉਸ ਵਿੱਚੋਂ ਤਿੰਨ ਨਾੜੀਆਂ ਨਿਕਲਦੀਆਂ ਹਨ, ਇੜਾ, ਪਿੰਗਲਾ, ਅਤੇ ਸੁਛਮੰਣਾ। ਇਸ ਵਿੱਚੋਂ ਇਲੈਕਟ੍ਰਸਿਟੀ ਪੂਰੇ ਸ਼ਰੀਰ ਵਿੱਚ ਜਾਂਦੀ ਹੈ। ਇਹ ਗੁੱਸਾ ਵੀ ਉਸ ਨਾਲ ਹੁੰਦਾ ਹੈ। ਇਹ ਇਲੈਕਟ੍ਰਿਕਲ ਬਾਡੀ ਜੀਵ ਮਾਤਰ ਵਿੱਚ ਕਾਮਨ ਹੁੰਦੀ ਹੈ। ਇਲੈਕਟ੍ਰਿਕਲ ਬਾਡੀ ਕਦੋਂ ਤੱਕ ਰਹਿੰਦੀ ਹੈ? ਜਦੋਂ ਤੱਕ ਮੋਕਸ਼ ਨਹੀਂ ਹੁੰਦਾ, ਉਦੋਂ ਤੱਕ ਰਹਿੰਦੀ ਹੈ। ਇਲੈਕਟ੍ਰਿਕਲ ਬਾਡੀ ਨਾਲ ਇਸ ਅੱਖ ਤੋਂ ਦਿਖ ਸਕਦਾ ਹੈ। ਬਾਡੀ ਦੀ ਜੋ ਮੈਗਨੇਟਿਕ ਇਫ਼ੈਕਟ ਹੈ, ਉਹ ਵੀ ਇਲੈਕਟ੍ਰਿਕਲ ਬਾਡੀ ਨਾਲ ਹੈ। ਤੁਹਾਡਾ ਵਿਚਾਰ ਨਾ ਹੋਵੇ, ਫਿਰ ਵੀ ਆਕਰਸ਼ਣ ਹੋ ਜਾਂਦਾ ਹੈ ਨਾ? ਇਸ ਤਰ੍ਹਾਂ ਦਾ ਅਨੁਭਵ ਤੁਹਾਨੂੰ ਜ਼ਿਦਗੀ ਵਿੱਚ ਕਦੇ ਹੋਇਆ ਹੈ ਜਾਂ ਨਹੀ? ਇੱਕ ਵਾਰ ਜਾਂ ਦੋ ਵਾਰ ਹੋਇਆ ਹੈ? ਇਹ ਮੈਗਨੇਟਿਕ ਇਫ਼ੈਕਟ ਹੈ ਅਤੇ ਆਰੋਪ ਕਰਦੇ ਹੋ ਕਿ 'ਮੈਨੂੰ ਇਸ ਤਰ੍ਹਾਂ ਹੋ ਜਾਂਦਾ ਹੈ।' ਉਏ ਭਾਈ, ਤੇਰੇ ਵਿਚਾਰ ਵਿੱਚ ਤਾਂ ਨਹੀਂ ਸੀ, ਫਿਰ ਕਿਉਂ ਸਿਰ ਤੇ ਲੈ ਲੈਂਦੇ ਹੋ?'

ਸ਼ਰੀਰ ਦਾ ਜੋ ਨੂਰ, ਜੋ ਤੇਜ ਹੁੰਦਾ ਹੈ, ਉਹ ਚਾਰ ਪ੍ਰਕਾਰ ਨਾਲ ਪ੍ਰਾਪਤ ਹੁੰਦਾ ਹੈ। 1) ਕੋਈ ਬਹੁਤ ਲੱਛਮੀਵਾਨ ਹੋਵੇ ਅਤੇ ਸੁੱਖ-ਚੈਨ ਵਿੱਚ ਰਹੇ ਤਾਂ ਤੇਜ਼ ਆਉਂਦਾ ਹੈ, ਉਹ ਲੱਛਮੀ ਦਾ ਨੂਰ ਹੈ। 2) ਜੋ ਕੋਈ ਧਰਮ ਕਰੇ ਉਸਦੇ ਆਤਮਾ ਦਾ ਪ੍ਰਭਾਵ ਪੈਂਦਾ ਹੈ, ਉਹ ਧਰਮ ਦਾ ਨੂਰ ਹੈ। 3) ਕੋਈ ਬਹੁਤ ਪੜ੍ਹਦਾ ਹੋਵੇ, ਰਿਲੇਟਿਵ ਵਿੱਦਿਆ ਪ੍ਰਾਪਤ ਕਰਦਾ ਹੈ, ਉਸਦਾ ਤੇਜ਼ ਆਉਂਦਾ ਹੈ, ਉਹ ਵਿੱਦਿਆ ਦਾ ਨੂਰ ਹੈ। 4) ਬ੍ਰਹਮਚਰਿਆ ਦਾ ਤੇਜ਼ ਆਉਂਦਾ ਹੈ, ਉਹ ਬ੍ਰਹਮਚਰਿਆ ਦਾ ਨੂਰ ਹੈ। ਇਹ ਚਾਰੇ ਨੂਰ ਸੂਖ਼ਮ ਸ਼ਰੀਰ ਤੋਂ ਆਉਂਦੇ ਹਨ।

**ਪ੍ਰਸ਼ਨ ਕਰਤਾ :** ਇਸ ਇਲੈਕਟ੍ਰਿਕਲ ਬਾਡੀ ਦਾ ਸੰਚਾਲਨ ਕੀ 'ਵਿਵਸਥਿਤ ਸ਼ਕਤੀ' ਕਰਦੀ ਹੈ?

**ਦਾਦਾ ਸ਼੍ਰੀ :** ਇਸਦਾ ਸੰਚਾਲਨ ਅਤੇ ਵਿਵਸਥਿਤ ਸ਼ਕਤੀ ਦਾ ਕੋਈ ਲੈਣਾ-ਦੇਣਾ ਨਹੀਂ ਹੈ। ਇਲੈਕਟ੍ਰਿਕਲ ਬਾਡੀ ਉਸਦੇ ਸੁਭਾਅ ਵਿੱਚ ਹੀ ਹੈ। ਬਿਲਕੁਲ ਸਵਤੰਤਰ ਹੈ। ਕਿਸੇ ਦੇ ਵੀ ਅਧੀਨ ਨਹੀਂ ਹੈ।

## ਇੰਡੈਂਟ ਕੀਤਾ ਕਿਸ ਨੇ? ਜਾਣਿਆ ਕਿਸ ਨੇ?

**ਦਾਦਾ ਸ਼੍ਰੀ :** ਇਹ ਖਾਣਾ ਖਾਂਦਾ ਹੈ ਉਸਦਾ ਇੰਡੈਂਟ ਕੌਣ ਦਿੰਦਾ ਹੈ? ਇਹ ਇੰਡੈਂਟ ਕੌਣ ਭਰਦਾ ਹੈ? ਇਹ ਇੰਡੈਂਟ ਕਿਸਦਾ ਹੈ? ਇਸ ਵਿੱਚ ਤੁਸੀਂ ਖੁਦ ਹੋ?

**ਪ੍ਰਸ਼ਨ ਕਰਤਾ :** ਉਹ ਤਾਂ ਪਤਾ ਨਹੀ।

**ਦਾਦਾ ਸ਼੍ਰੀ :** ਉਹ ਇੰਡੈਂਟ ਬਾਡੀ ਕਰਦੀ ਹੈ। ਇਹ ਬਾਡੀ ਦੇ ਪਰਮਾਣੂ ਹਨ ਜੋ ਇੰਡੈਂਟ ਕਰਦੇ ਹਨ। ਇਸ ਵਿੱਚ ਮਨ ਦੀ ਕੋਈ ਜ਼ਰੂਰਤ ਨਹੀਂ। ਮਨ ਦੀ ਕਦੋਂ ਜਰੂਰਤ ਹੁੰਦੀ ਹੈ? ਮਨ ਦਾ ਐਵੀਡੈਂਸ ਕਦੋਂ ਹੁੰਦਾ ਹੈ, ਕਿ ਜਦੋਂ ਟੇਸਟ ਦੇ ਲਈ ਖੱਟਾ-ਮਿੱਠਾ ਚਾਹੀਦਾ ਹੈ। ਉਦੋਂ ਉਹ ਮਨ ਦੇ ਲਈ ਚਾਹੀਦਾ ਹੈ ਅਤੇ ਆਉਟ ਆਫ ਟੇਸਟ ਹੈ, ਉਦੋਂ ਬਾਡੀ ਨੂੰ ਚਾਹੀਦਾ ਹੈ। ਜੋ ਟੇਸਟ ਵਾਲਾ ਹੈ ਉਹ ਮਨ ਦਾ ਇੰਡੈਂਟ ਹੈ ਅਤੇ ਜੋ ਡਿਸਟੇਸਟਡ ਹੈ, ਉਹ ਬਾਡੀ ਦਾ ਇੰਡੈਂਟ ਹੈ। ਇਸ ਵਿੱਚ ਆਤਮਾ ਦਾ ਇੰਡੈਂਟ ਨਹੀਂ ਹੈ।

ਇਹ ਪਾਣੀ ਪੀਂਦਾ ਹੈ, ਉਹ ਕਿਸਨੂੰ ਚਾਹੀਦਾ ਹੈ? ਉਹ ਵੀ ਬਾਡੀ ਦਾ ਇੰਡੈਂਟ ਹੈ ਅਤੇ ਜੋ ਦੂਸਰਾ ਕੁੱਝ ਪੀਂਦਾ ਹੈ, ਕੋਲਡ ਡਰਿੰਕਸ, ਉਹ ਕਿਸਦਾ ਇੰਡੈਂਟ ਹੈ? ਉਸ ਵਿੱਚ ਮਨ ਦਾ ਅਤੇ ਬਾਡੀ ਦਾ-ਦੋਨਾਂ ਦਾ ਇੰਡੈਂਟ ਹੈ।

ਤਾਂ ਇੰਡੈਂਟ ਕਿਸਦਾ ਹੈ, ਉਹ ਸਭ ਪਤਾ ਚੱਲ ਜਾਵੇ ਤਾਂ ਫਿਰ ਉਹਨਾਂ ਸਭ ਦਾ ਉੱਪਰੀ ਕੌਣ ਹੈ, ਉਹ ਪਤਾ ਚੱਲ ਜਾਂਦਾ ਹੈ। ਇਹਨਾਂ ਸਭ ਨੂੰ ਜਾਣਨਵਾਲਾ ਹੈ, ਉਹ ਖੁਦ ਹੀ ਭਗਵਾਨ ਹੈ। ਲੋਕ ਕਹਿੰਦੇ ਹਨ ਕਿ, 'ਅਸੀਂ ਖਾਦਾ', ਉਹ ਗਲਤ ਗੱਲ ਹੈ।

ਨੀਂਦ ਲੈਂਦਾ ਹੈ, ਉਹ ਕਿਸਦਾ ਇੰਡੈਂਟ ਹੈ?

**ਪ੍ਰਸ਼ਨ ਕਰਤਾ :** ਸ਼ਰੀਰ ਦਾ।

**ਦਾਦਾ ਸ਼੍ਰੀ :** ਹਾਂ, ਸ਼ਰੀਰ ਦਾ ਹੈ। ਪਰ ਪੂਰਾ ਇੰਡੈਂਟ ਸ਼ਰੀਰ ਦਾ ਨਹੀਂ ਹੈ। ਜਿੰਨਾ ਟਾਈਮ ਪੂਰੀ ਨੀਂਦ ਆਉਂਦੀ ਹੈ, ਸੱਚੀ ਨੀਂਦ-ਗੂੜੀ ਨੀਂਦ ਆਉਂਦੀ ਹੈ, ਇੰਨਾ ਹੀ ਇੰਡੈਂਟ ਬਾਡੀ ਦਾ ਹੈ। ਬਾਕੀ ਜੋ ਦੂਸਰੀ ਨੀਂਦ ਹੈ ਨਾ, ਉਹ ਸਭ ਮਨ ਦਾ ਹੈ। ਜਿੰਨਾ ਐਸ਼-ਓ-ਆਰਾਮ ਬੋਲਦੇ ਹਨ। ਬਾਡੀ ਨੂੰ ਸੱਚੀ ਨੀਂਦ ਚਾਹੀਦੀ ਹੈ, ਐਸ਼-ਓ-ਆਰਾਮ ਨਹੀਂ ਚਾਹੀਦਾ। ਐਸ਼-ਓ-ਆਰਾਮ ਮਨ ਨੂੰ ਚਾਹੀਦਾ ਹੈ।

ਇਹ ਸੁਣਦਾ ਕੌਣ ਹੈ? ਮਾਈਂਡ ਸੁਣਦਾ ਹੈ? ਇਹ ਕਿਸਦਾ ਇੰਡੈਂਟ ਹੈ?

**ਪ੍ਰਸ਼ਨ ਕਰਤਾ :** ਵੈਸੇ ਤਾਂ ਕਹਿੰਦੇ ਹਨ, ਕਿ ਕੰਨ ਸੁਣਦੇ ਹਨ।

**ਦਾਦਾ ਸ਼੍ਰੀ :** ਨਹੀਂ, ਪਰ ਇੰਡੈਂਟ ਕਿਸਦਾ ਹੈ? ਸੁਣਨ ਦੀ ਇੱਛਾ ਕਿਸਦੀ ਹੈ?

**ਪ੍ਰਸ਼ਨ ਕਰਤਾ :** ਮਨ ਦੀ।

**ਦਾਦਾ ਸ਼੍ਰੀ :** ਉਹ ਅਹੰਕਾਰ ਦੀ ਇੱਛਾ ਹੈ। ਜਿੰਨੇ ਫੋਨ ਆਉਂਦੇ ਹਨ ਉਹ ਸਭ ਅਹੰਕਾਰ ਲੈ ਲੈਂਦਾ ਹੈ। ਮਨ ਨੂੰ ਫੜਨ ਨਹੀਂ ਦਿੰਦਾ। ਉਹ ਸੇਠ ਇਸ ਤਰ੍ਹਾਂ ਦਾ ਹੈ ਕਿ ਦੂਸਰੇ ਕਿਸੇ ਨੂੰ ਹੱਥ ਨਹੀਂ ਲਗਾਉਣ ਦਿੰਦਾ। 'ਚੁੱਪ, ਤੂੰ ਬੈਠ ਜਾ, ਮੈਂ ਪਕੜਾਂਗਾ', ਇਸ ਤਰ੍ਹਾਂ ਹੀ ਕਰਦਾ ਹੈ।

**ਪ੍ਰਸ਼ਨ ਕਰਤਾ :** ਤਾਂ ਅੱਖ ਦਾ ਇੰਡੈਂਟ ਕੌਣ ਕਰਦਾ ਹੈ?

**ਦਾਦਾ ਸ਼੍ਰੀ :** ਇਸ ਵਿੱਚ ਮਨ ਦਾ, ਅਹੰਕਾਰ ਦਾ ਅਤੇ ਅੱਖ ਦਾ ਅਲੱਗ-ਅਲੱਗ ਟਾਈਮ ਤੇ ਅਲੱਗ-ਅਲੱਗ ਇੰਡੈਂਟ ਹੁੰਦਾ ਹੈ। ਪਰ ਕੰਨ ਦਾ ਇੰਡੈਂਟ ਖਾਸ ਕਰਕੇ ਅਹੰਕਾਰ ਦੀ ਆਦਤ ਹੈ।

ਇਹ ਅੰਦਰ ਸਭ ਸਾਇੰਸ ਚੱਲ ਰਿਹਾ ਹੈ, ਇਸ ਵਿੱਚ ਸਭ ਦੇਖਣਾ ਹੈ, ਜਾਣਨਾ ਹੈ। ਇਹ ਅੰਦਰ ਦੀ ਲੈਬੋਰਟਰੀ ਵਿੱਚ ਜੋ ਪ੍ਰਯੋਗ ਹੁੰਦਾ ਹੈ, ਇੰਨਾ ਪ੍ਰਯੋਗ ਪੂਰਾ ਜਾਣ ਲਿਆ, ਉਹ ਖੁਦ ਭਗਵਾਨ ਹੋ ਗਿਆ। ਪੂਰੇ ਵਲਡ ਦੇ ਸਾਰੇ ਪ੍ਰਯੋਗ ਨਹੀਂ, ਇੰਨੇ ਪ੍ਰਯੋਗ ਵਿੱਚ ਵਲਡ ਦੇ ਸਾਰੇ ਪ੍ਰਯੋਗ ਆ ਜਾਂਦੇ ਹਨ ਅਤੇ ਇਸ ਵਿੱਚ ਜਿਸ ਤਰ੍ਹਾਂ ਦਾ ਪ੍ਰਯੋਗ ਹੈ, ਇਸ ਤਰ੍ਹਾਂ ਦਾ ਸਭ ਜੀਵਾਂ ਦੇ ਅੰਦਰ ਹੈ। ਇੱਕ ਆਪਣਾ ਖੁਦ ਦਾ ਜਾਣ ਲਿਆ ਤਾਂ ਸਭ ਦਾ ਜਾਣ ਲਿਆ ਅਤੇ ਸਭ ਨੂੰ ਜੋ ਜਾਣਦਾ ਹੈ ਉਹ ਹੀ ਭਗਵਾਨ ਹੈ।

ਭਗਵਾਨ ਕਦੇ ਵੀ ਖਾਣਾ ਨਹੀਂ ਖਾਂਦੇ, ਨੀਂਦ ਵੀ ਨਹੀਂ ਲੈਂਦੇ। ਇਹ ਸਭ ਵਿਸ਼ੈ (ਵਿਕਾਰ) ਹਨ ਨਾ? ਕਿਸੇ ਵੀ ਵਿਸ਼ੈ ਦੇ ਭੋਗਤਾ ਭਗਵਾਨ ਨਹੀਂ ਹਨ। ਵਿਸ਼ੈ ਦੇ ਭੋਗਤਾ ਭਗਵਾਨ ਹੋ ਜਾਣ ਤਾਂ ਭਗਵਾਨ ਨੂੰ ਮਰਨਾ ਪਵੇਗਾ। ਇਹ ਮੌਤ ਕੌਣ ਲਿਆਉਂਦਾ ਹੈ? ਵਿਸ਼ੈ ਹੀ ਲਿਆਉਂਦਾ ਹੈ। ਵਿਸ਼ੈ ਨਾ ਹੁੰਦਾ, ਤਾਂ ਮਰਨਾ ਹੀ ਨਾ ਪੈਂਦਾ।

ਇਸ ਬਾਡੀ ਵਿੱਚ ਸਭ ਸਾਇੰਸ ਹੀ ਹੈ। ਲੋਕ ਬਾਡੀ ਵਿੱਚ ਤਲਾਸ਼ ਨਹੀਂ ਕਰਦੇ ਅਤੇ ਬਾਹਰ ਉੱਪਰ ਚੰਦ ਤੇ ਦੇਖਣ ਲਈ ਜਾਂਦੇ ਹਨ? ਉੱਥੇ ਰਹਿਣਗੇ ਅਤੇ ਵਿਆਹ ਵੀ ਕਰ ਲੈਣਗੇ, ਇਸ ਤਰ੍ਹਾਂ ਦੇ ਲੋਕ ਹਨ।

ਰੀਅਲੀ ਸਪੀਕਿੰਗ ਆਦਮੀ ਖਾਂਦਾ ਹੀ ਨਹੀਂ। ਤੁਹਾਡੇ ਡਿਨਰ ਵਿੱਚ ਖਾਣਾ ਕਿੱਥੋਂ ਆਉਂਦਾ ਹੈ? ਹੋਟਲ ਤੋਂ ਆਉਂਦਾ ਹੈ? ਇਹ ਖਾਣਾ ਕਿੱਥੋਂ ਆਇਆ, ਉਸਦੀ ਜਾਂਚ ਤਾਂ ਕਰਨੀ ਚਾਹੀਦੀ ਹੈ ਨਾ? ਤਾਂ ਤੁਸੀਂ ਕਹਿੰਦੇ ਹੋ ਕਿ, 'ਘਰਵਾਲੀ ਨੇ ਦਿੱਤਾ ਹੈ'। ਪਰ ਘਰਵਾਲੀ ਕਿੱਥੋ ਲਿਆਈ? ਘਰਵਾਲੀ ਕਹੇਗੀ, 'ਮੈਂ ਤਾਂ ਦੁਕਾਨਦਾਰ ਤੋਂ ਲਿਆਈ ਹਾਂ।' ਦੁਕਾਨਦਾਰ ਕਹੇਗਾ, 'ਅਸੀਂ ਤਾਂ ਕਿਸਾਨ ਤੋਂ ਲਿਆਏ ਹਾਂ।' ਕਿਸਾਨ ਨੂੰ ਪੁੱਛਾਂਗੇ 'ਤੁਸੀਂ ਕਿੱਥੋਂ ਲਿਆਏ?' ਤਾਂ ਉਹ ਕਹੇਗਾ, 'ਖੇਤ ਵਿੱਚ ਬੀਜ ਬੀਜਣ ਨਾਲ ਪੈਦਾ ਹੋਇਆ ਹੈ।' ਇਸਦਾ ਅੰਤ ਮਿਲੇ ਇਸ ਤਰ੍ਹਾਂ ਦਾ ਨਹੀਂ ਹੈ। ਇੰਡੈਂਟ ਵਾਲਾ ਇੰਡੈਂਟ ਕਰਦਾ ਹੈ, ਸਪਲਾਈ ਕਰਨ ਵਾਲਾ ਸਪਲਾਈ ਕਰਦਾ ਹੈ। ਸਪਲਾਈ ਕਰਨ

ਵਾਲੇ ਤੁਸੀਂ ਨਹੀਂ ਹੋ। ਤੁਸੀਂ ਤਾਂ ਦੇਖਣ ਵਾਲੇ ਹੋ ਕਿ, ਕੀ ਖਾਧਾ ਅਤੇ ਕੀ ਨਹੀਂ ਖਾਧਾ, ਉਹ ਜਾਣਨ ਵਾਲੇ ਤੁਸੀਂ ਹੋ। ਤੁਸੀਂ ਕਹਿੰਦੇ ਹੋ ਕਿ, 'ਮੈਂ ਖਾਧਾ।' ਉਏ, ਤੁਸੀਂ ਇਹ ਸਭ ਕਿੱਥੋਂ ਲਿਆਏ? ਇਹ ਚੌਲ਼ ਕਿੱਥੋਂ ਲਿਆਏ? ਇਹ ਸਬਜ਼ੀ ਕਿੱਥੋਂ ਲਿਆਏ? ਤੁਸੀਂ ਬਣਾਇਆ ਹੈ? ਤੁਹਾਡਾ ਬਾਗ ਤਾਂ ਹੈ ਨਹੀਂ, ਖੇਤ ਤਾਂ ਹੈ ਨਹੀਂ, ਫਿਰ ਕਿੱਥੋਂ ਲਿਆਏ?! ਤਾਂ ਕਹਿਣਗੇ, 'ਖਰੀਦ ਕੇ ਲਿਆਏ।' ਤੁਹਾਨੂੰ ਪਟੈਟੋ (ਆਲੂ) ਖਾਣ ਦਾ ਵਿਚਾਰ ਨਹੀਂ ਸੀ, ਪਰ ਅੱਜ ਕਿਉਂ ਖਾਣਾ ਪਿਆ? ਅੱਜ ਤੁਹਾਨੂੰ ਦੂਸਰੀ ਸਬਜ਼ੀ ਖਾਣ ਦੀ ਇੱਛਾ ਸੀ ਪਰ ਆਲੂ ਦੀ ਸਬਜੀ ਆਈ, ਇਸ ਤਰ੍ਹਾਂ ਨਹੀਂ ਹੁੰਦਾ? ਤੁਹਾਡੀ ਇੱਛਾ ਦੇ ਮੁਤਾਬਿਕ ਸਭ ਖਾਣੇ ਦਾ ਆਉਂਦਾ ਹੈ? ਨਹੀਂ। ਅੰਦਰ ਜਿੰਨਾ ਚਾਹੀਦਾ ਹੈ ਉਨਾਂ ਹੀ ਅੰਦਰ ਜਾਂਦਾ ਹੈ, ਦੂਸਰਾ ਜਿਆਦਾ ਜਾਂਦਾ ਨਹੀ। ਅੰਦਰ ਜਿੰਨਾ ਚਾਹੀਦਾ ਹੈ, ਜਿੰਨਾ ਇੰਡੈਂਟ ਹੈ, ਉਸ ਤੋਂ ਇੱਕ ਪਰਮਾਣੂ ਵੀ ਜ਼ਿਆਦਾ ਅੰਦਰ ਜਾਂਦਾ ਨਹੀਂ ਹੈ। ਉਹ ਜ਼ਿਆਦਾ ਖਾ ਜਾਂਦਾ ਹੈ, ਬਾਅਦ ਵਿੱਚ ਬੋਲਦਾ ਹੈ ਕਿ 'ਅੱਜ ਤਾਂ ਮੈਂ ਬਹੁਤ ਖਾ ਲਿਆ।' ਉਹ ਵੀ ਉਹ ਖਾਂਦਾ ਨਹੀਂ ਹੈ। ਇਹ ਤਾਂ ਜਿੰਨਾ ਅੰਦਰ ਚਾਹੀਦਾ ਹੈ, ਉਨਾਂ ਹੀ ਖਾਂਦਾ ਹੈ। ਖਾਣਾ ਖਾਣ ਦੀ ਸ਼ਕਤੀ ਖੁਦ ਦੀ ਹੋ ਜਾਵੇ ਤਾਂ ਫਿਰ ਮਰਨ ਦਾ ਰਹੇਗਾ ਹੀ ਨਹੀਂ ਨਾ? ਪਰ ਉਹ ਤਾਂ ਮਰ ਜਾਂਦਾ ਹੈ ਨਾ?

ਅੰਦਰ ਦੇ ਪਰਮਾਣੂ ਇੰਡੈਂਟ ਕਰਕੇ ਹਨ ਅਤੇ ਬਾਹਰ ਸਭ ਮਿਲ ਜਾਂਦਾ ਹੈ। ਇਸ ਬੱਚੀ ਨੂੰ ਤਾਂ ਤੁਹਾਨੂੰ ਦੁੱਧ ਦੇਣਾ ਅਤੇ ਖਾਣਾ ਦੇਣਾ ਹੈ। ਬਾਕੀ ਸਭ ਕੁਦਰਤੀ ਮਿਲ ਜਾਂਦਾ ਹੈ। ਉਸੇ ਤਰ੍ਹਾਂ ਹੀ ਤੁਹਾਡਾ ਸਭ ਚੱਲਦਾ ਹੈ, ਪਰ ਤੁਸੀਂ ਅਹੰਕਾਰ ਕਰਦੇ ਹੋ ਕਿ ਮੈਂ ਕੀਤਾ। ਤੁਹਾਨੂੰ ਅੰਬ ਖਾਣ ਦੀ ਇੱਛਾ ਹੋਈ ਤਾਂ ਬਾਹਰ ਤੋਂ ਅੰਬ ਮਿਲ ਜਾਵੇਗਾ। ਜਿਸ ਪਿੰਡ ਦਾ ਹੋਵੇਗਾ ਉਸ ਪਿੰਡ ਦਾ ਆ ਕੇ ਮਿਲੇਗਾ।

ਲੋਕ ਕੀ ਕਰਦੇ ਹਨ ਕਿ ਅੰਦਰ ਦੀਆਂ ਇੱਛਾਵਾ ਨੂੰ ਬੰਦ ਕਰਦੇ ਹਨ, ਤਾਂ ਸਭ ਵਿਗੜ ਜਾਂਦਾ ਹੈ। ਇਸ ਲਈ ਇਹ ਜੋ ਅੰਦਰ ਸਾਇੰਸ ਚੱਲ ਰਿਹਾ

ਹੈ, ਉਸਨੂੰ ਦੇਖਿਆ ਕਰੋ। ਇਸ ਵਿੱਚ ਕੋਈ ਕਰਤਾ (ਕਰਨ ਵਾਲਾ) ਨਹੀਂ ਹੈ। ਇਹ ਸਾਇੰਟਿਫ਼ਿਕ ਹੈ, ਸਿਧਾਂਤ ਹੈ ਅਤੇ ਸਿਧਾਂਤ ਹਮੇਸ਼ਾਂ ਸਿਧਾਂਤ ਹੀ ਰਹਿੰਦਾ ਹੈ।

ਤੁਹਾਨੂੰ ਮੇਰੀ ਗੱਲ ਸਮਝ ਵਿੱਚ ਆਉਂਦੀ ਹੈ ਨਾ? ਇਸ ਤਰ੍ਹਾਂ ਹੈ ਕਿ ਸਾਡਾ ਹਿੰਦੀ ਲੈਂਗੁਏਜ਼ ਤੇ ਕਾਬੂ ਨਹੀਂ ਹੈ, ਸਿਰਫ ਸਮਝਾਉਣ ਦੇ ਲਈ ਬੋਲਦੇ ਹਾਂ। ਉਹ 5% ਹਿੰਦੀ ਹੈ ਅਤੇ 95% ਦੂਸਰਾ ਸਭ ਮਿਕਸਚਰ ਹੈ। ਪਰ ਟੀ ਜਦੋਂ ਬਣੇਗੀ, ਉਦੋਂ ਟੀ ਅੱਛੀ ਬਣੇਗੀ!

**–ਜੈ ਸੱਚਿਦਾਨੰਦ**

## ਨੌਂ ਕਲਮਾਂ (ਭਾਵਨਾਵਾਂ)

1. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦਾ ਕਿੰਚਿਤਮਾਤਰ ਵੀ ਅਹਮ ਨਾ ਦੁਭੇ (ਦੁਖੇ), ਨਾ ਦੁਭਾਇਆ (ਦੁਖਾਇਆ) ਜਾਏ ਜਾਂ ਦੁਭਾਉਣ (ਦੁਖਾਉਣ) ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

   ਮੇਰੇ ਤੋਂ ਕਿਸੇ ਦੇਹਧਾਰੀ ਜੀਵਾਤਮਾ ਦਾ ਕਿੰਚਿਤਮਾਤਰ ਵੀ ਅਹਮ ਨਾ ਦੁਭੇ, ਇਹੋ ਜਿਹੀ ਸਿਆਦਵਾਦ ਬਾਣੀ, ਸਿਆਦਵਾਦ ਵਰਤਨ ਅਤੇ ਸਿਆਦਵਾਦ ਮਨਨ ਕਰਨ ਦੀ ਪਰਮ ਸ਼ਕਤੀ ਦਿਓ।

2. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਧਰਮ ਦਾ ਕਿੰਚਿਤਮਾਤਰ ਵੀ ਪ੍ਰਮਾਣ ਨਾ ਦੁਭੇ, ਨਾ ਦੁਭਾਇਆ ਜਾਏ ਜਾਂ ਦੁਭਾਉਣ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

   ਮੈਨੂੰ ਕਿਸੇ ਵੀ ਧਰਮ ਦਾ ਕਿੰਚਿਤਮਾਤਰ ਵੀ ਪ੍ਰਮਾਣ ਨਾ ਦੁਭਾਇਆ ਜਾਏ ਇਹੋ ਜਿਹੀ ਸਿਆਦਵਾਦ ਬਾਣੀ, ਸਿਆਦਵਾਦ ਵਰਤਨ ਅਤੇ ਸਿਆਦਵਾਦ ਮਨਨ ਕਰਨ ਦੀ ਪਰਮ ਸ਼ਕਤੀ ਦਿਓ।

3. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਉਪਦੇਸ਼ਕ ਸਾਧੂ, ਸਾਧਵੀ ਜਾ ਆਚਾਰਿਆ ਦਾ ਅਵਰਣਵਾਦ, ਅਪਰਾਧ, ਅਵਿਨਯ ਨਾ ਕਰਨ ਦੀ ਪਰਮ ਸ਼ਕਤੀ ਦਿਓ।

4. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਪ੍ਰਤੀ ਕਿੰਚਿਤਮਾਤਰ ਵੀ ਅਭਾਵ, ਤਿਰਸਕਾਰ ਕਦੇ ਵੀ ਨਾ ਕੀਤਾ ਜਾਵੇ, ਨਾ ਕਰਵਾਇਆ ਜਾਵੇ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

5. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਨਾਲ ਕਦੇ ਵੀ ਕਠੋਰ ਭਾਸ਼ਾ, ਤੰਤੀਲੀ ਭਾਸ਼ਾ ਨਾ ਬੋਲੀ ਜਾਵੇ, ਨਾ ਬੁਲਵਾਈ ਜਾਵੇ ਜਾਂ ਬੋਲਣ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

ਕੋਈ ਕਠੋਰ ਭਾਸ਼ਾ, ਤੰਤੀਲੀ ਭਾਸ਼ਾ ਬੋਲੇ ਤਾਂ ਮੈਨੂੰ ਮ੍ਰਦੂ-ਤ੍ਰਿਜੂ (ਮਿੱਠੀ) ਭਾਸ਼ਾ ਬੋਲਣ ਦੀ ਸ਼ਕਤੀ ਦਿਓ

6. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਪ੍ਰਤੀ ਇਸਤਰੀ, ਪੁਰਸ਼ ਜਾਂ ਨਪੁਸੰਗ, ਕੋਈ ਵੀ ਲਿੰਗਧਾਰੀ ਹੋਵੇ, ਤਾਂ ਉਸਦੇ ਸਬੰਧ ਵਿੱਚ ਕਿੰਚਿਤਮਾਤਰ ਵੀ ਵਿਸ਼ੈ-ਵਿਕਾਰ ਸਬੰਧੀ ਦੋਸ਼, ਇੱਛਾਵਾਂ, ਚੇਸ਼ਠਾਵਾਂ ਜਾਂ ਵਿਚਾਰ ਸਬੰਧੀ ਦੋਸ਼ ਨਾ ਕੀਤੇ ਜਾਣ, ਨਾ ਕਰਵਾਏ ਜਾਣ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

ਮੈਨੂੰ ਨਿਰੰਤਰ ਨਿਰਵਿਕਾਰ ਰਹਿਣ ਦੀ ਪਰਮ ਸ਼ਕਤੀ ਦਿਓ।

7. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਰਸ ਵਿੱਚ ਲੁਬੱਧਤਾ ਨਾ ਹੋਵੇ ਇਹੋ ਜਿਹੀ ਸ਼ਕਤੀ ਦਿਓ।

ਸਮਰਸੀ ਆਹਾਰ ਲੈਣ ਦੀ ਪਰਮ ਸ਼ਕਤੀ ਦਿਓ।

8. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦਾ ਪ੍ਰਤੱਖ ਜਾਂ ਪਰੋਕਸ਼, ਜੀਵਿਤ ਜਾਂ ਮ੍ਰਿਤ, ਕਿਸੇ ਦਾ ਕਿੰਚਿਤਮਾਤਰ ਵੀ ਅਵਰਣਵਾਦ, ਅਪਰਾਧ, ਅਵਿਨਯ ਨਾ ਕੀਤਾ ਜਾਵੇ, ਨਾ ਕਰਵਾਇਆ ਜਾਵੇ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

9. ਹੇ ਦਾਦਾ ਭਗਵਾਨ! ਮੈਨੂੰ ਜਗਤ ਕਲਿਆਣ ਕਰਨ ਵਿੱਚ ਨਿਮਿਤ ਬਣਨ ਦੀ ਪਰਮ ਸ਼ਕਤੀ ਦਿਓ, ਸ਼ਕਤੀ ਦਿਓ, ਸ਼ਕਤੀ ਦਿਓ।

(ਇੰਨਾ ਤੁਸੀਂ ਦਾਦਾ ਭਗਵਾਨ ਤੋਂ ਮੰਗਿਆ ਕਰੋ। ਇਹ ਹਰ ਰੋਜ਼ ਮੰਤਰ ਦੀ ਤਰ੍ਹਾਂ ਪੜ੍ਹਨ ਦੀ ਚੀਜ਼ ਨਹੀਂ ਹੈ, ਹਿਰਦੇ ਵਿੱਚ ਰੱਖਣ ਦੀ ਚੀਜ਼ ਹੈ। ਇਹ ਹਰ ਰੋਜ਼ ਉਪਯੋਗ ਪੂਰਵਕ ਭਾਵਨਾ ਕਰਨ ਦੀ ਚੀਜ਼ ਹੈ। ਇੰਨੇ ਪਾਠ ਵਿੱਚ ਸਾਰੇ ਸ਼ਾਸਤਰਾਂ ਦਾ ਸਾਰ ਆ ਜਾਂਦਾ ਹੈ।)

## ਪ੍ਰਤੀਕ੍ਰਮਣ ਵਿਧੀ

ਪ੍ਰਤੱਖ ਦਾਦਾ ਭਗਵਾਨ ਦੀ ਸਾਕਸ਼ੀ ਵਿੱਚ, ਦੇਹਧਾਰੀ (ਜਿਸਦੇ ਪ੍ਰਤੀ ਦੋਸ਼ ਹੋਇਆ ਹੋਵੇ, ਉਸ ਵਿਅਕਤੀ ਦਾ ਨਾਮ) ਦੇ ਮਨ-ਵਚਨ-ਕਾਇਆ ਦੇ ਯੋਗ, ਭਾਵਕਰਮ-ਦ੍ਰਵਯਕਰਮ-ਨੋਕਰਮ ਤੋਂ ਭਿੰਨ ਐਸੇ ਹੇ ਸ਼ੁੱਧ ਆਤਮਾ ਭਗਵਾਨ! ਤੁਹਾਡੀ ਸਾਕਸ਼ੀ ਵਿੱਚ, ਅੱਜ ਦਿਨ ਭਰ ਵਿੱਚ ਮੇਰੇ ਤੋਂ ਜੋ ਜੋ * * ਦੋਸ਼ ਹੋਏ ਹਨ, ਉਸਦੇ ਲਈ ਮਾਫ਼ੀ ਮੰਗਦਾ ਹਾਂ। ਹਿਰਦੇ ਤੋਂ ਬਹੁਤ ਪਛਚਾਤਾਪ ਕਰਦਾ ਹਾਂ। ਮੈਨੂੰ ਮਾਫ਼ ਕਰੋ। ਅਤੇ ਫਿਰ ਤੋਂ ਇਹੋ ਜਿਹੇ ਦੋਸ਼ ਕਦੇ ਵੀ ਨਹੀਂ ਕਰਾਂਗਾ, ਇਹ ਦ੍ਰਿੜ ਨਿਸ਼ਚੇ ਕਰਦਾ ਹਾਂ। ਉਸਦੇ ਲਈ ਮੈਨੂੰ ਪਰਮ ਸ਼ਕਤੀ ਦਿਓ।

*** ਕ੍ਰੋਧ-ਮਾਨ-ਮਾਇਆ-ਲੋਭ, ਵਿਸ਼ੈ-ਵਿਕਾਰ, ਕਸ਼ਾਏ ਆਦਿ ਨਾਲ ਕਿਸੇ ਨੂੰ ਵੀ ਦੁੱਖ ਪਹੁੰਚਾਇਆ ਹੋਵੇ, ਉਹਨਾਂ ਦੋਸ਼ਾਂ ਨੂੰ ਮਨ ਵਿੱਚ ਯਾਦ ਕਰਨਾ।

# ਸ਼ੁੱਧ ਆਤਮਾ ਦੇ ਪ੍ਰਤੀ ਪ੍ਰਾਰਥਨਾ

## (ਹਰ ਰੋਜ਼ ਇੱਕ ਬਾਰ ਬੋਲਣਾਂ)

ਹੇ ਅੰਤਰਯਾਮੀ ਪ੍ਰਮਾਤਮਾ! ਤੁਸੀਂ ਹਰ ਜੀਵਮਾਤਰ ਵਿੱਚ ਵਿਰਾਜਮਾਨ ਹੋ, ਉਸੇ ਤਰ੍ਹਾਂ ਮੇਰੇ ਵਿੱਚ ਵੀ ਵਿਰਾਜਮਾਨ ਹੋ। ਤੁਹਾਡਾ ਸਵਰੂਪ ਹੀ ਮੇਰਾ ਸਵਰੂਪ ਹੈ। ਮੇਰਾ ਸਵਰੂਪ ਸ਼ੁੱਧ ਆਤਮਾ ਹੈ।

ਹੇ ਸ਼ੁੱਧ ਆਤਮਾ ਭਗਵਾਨ! ਮੈਂ ਤੁਹਾਨੂੰ ਅਭੇਦਭਾਵ ਨਾਲ ਅਤਿਅੰਤ ਭਗਤੀ ਪੂਰਵਕ ਨਮਸਕਾਰ ਕਰਦਾ ਹਾਂ।

ਅਗਿਆਨਤਾ ਵਸ਼ ਮੈਂ ਜੋ ਜੋ ** ਦੋਸ਼ ਕੀਤੇ ਹਨ, ਉਹਨਾਂ ਸਾਰੇ ਦੋਸ਼ਾਂ ਨੂੰ ਤੁਹਾਡੇ ਸਾਹਮਣੇ ਜ਼ਾਹਿਰ ਕਰਦਾ ਹਾਂ। ਉਹਨਾਂ ਦਾ ਹਿਰਦੇ ਪੂਰਵਕ (ਦਿਲ ਤੋਂ) ਬਹੁਤ ਪਛਤਾਵਾ ਕਰਦਾ ਹਾਂ ਅਤੇ ਤੁਹਾਡੇ ਤੋਂ ਮਾਫ਼ੀ ਮੰਗਦਾ ਹਾਂ। ਹੇ ਪ੍ਰਭੂ! ਮੈਨੂੰ ਮਾਫ਼ ਕਰੋ, ਮਾਫ਼ ਕਰੋ, ਮਾਫ਼ ਕਰੋ ਅਤੇ ਫਿਰ ਤੋਂ ਇਹੋ ਜਿਹੇ ਦੋਸ਼ ਨਾ ਕਰਾਂ, ਇਹੋ ਜਿਹੀ ਤੁਸੀਂ ਮੈਨੂੰ ਸ਼ਕਤੀ ਦੇਵੋ, ਸ਼ਕਤੀ ਦੇਵੋ, ਸ਼ਕਤੀ ਦੇਵੋ।

ਹੇ ਸ਼ੁੱਧ ਆਤਮਾ ਭਗਵਾਨ! ਤੁਸੀਂ ਇਹੋ ਜਿਹੀ ਕ੍ਰਿਪਾ ਕਰੋ ਕਿ ਸਾਡੇ ਭੇਦਭਾਵ ਛੁੱਟ ਜਾਣ ਅਤੇ ਅਭੇਦ ਸਵਰੂਪ ਪ੍ਰਾਪਤ ਹੋਵੇ। ਅਸੀਂ ਤੁਹਾਡੇ ਵਿੱਚ ਅਭੇਦ ਸਵਰੂਪ ਨਾਲ ਤੰਨਮੈਕਾਰ (ਲੀਨ) ਰਹੀਏ।

** ਜੋ ਜੋ ਦੋਸ਼ ਹੋਏ ਹੋਣ, ਉਹਨਾਂ ਨੂੰ ਮਨ ਵਿੱਚ ਜ਼ਾਹਿਰ ਕਰੋ।

# ਦਾਦਾ ਭਗਵਾਨ ਫ਼ਾਂਉਡੇਸ਼ਨ ਦੁਆਰਾ ਪ੍ਰਕਾਸ਼ਿਤ ਗ੍ਰੰਥ

## ਹਿੰਦੀ

1. ਗਿਆਨੀ ਪੁਰਖ ਦੀ ਪਹਿਚਾਣ
2. ਸਰਵ ਦੁੱਖਾਂ ਤੋਂ ਮੁਕਤੀ
3. ਕਰਮ ਦਾ ਵਿਗਿਆਨ
4. ਆਤਮ ਬੋਧ
5. ਮੈਂ ਕੌਣ ਹਾਂ?
6. ਵਰਤਮਾਨ ਤੀਰਥੰਕਰ ਸ਼੍ਰੀ ਸੀਮੰਧਰ ਸਵਾਮੀ
7. ਭੁਗਤੇ ਉਸੇ ਦੀ ਭੁੱਲ
8. ਐਡਜਸਟ ਐਵਰੀਵੇਅਰ
9. ਟਕਰਾਵ ਟਾਲ਼ੋ
10. ਹੋਇਆ ਸੋ ਨਿਆ
11. ਚਿੰਤਾ
12. ਕਰੋਧ
13. ਪ੍ਰਤੀਕ੍ਰਮਣ
14. ਦਾਦਾ ਭਗਵਾਨ ਕੌਣ?
15. ਪੈਸਿਆ ਦਾ ਵਿਹਾਰ
16. ਅੰਤ:ਕਰਣ ਦਾ ਸਵਰੂਪ
17. ਜਗਤ ਕਰਤਾ ਕੌਣ?
18. ਤ੍ਰਿਮੰਤਰ
19. ਭਾਵਨਾ ਨਾਲ ਸੁਧਰੇ ਜਨਮੋਂ-ਜਨਮ
20. ਪ੍ਰੇਮ
21. ਮਾਤਾ ਪਿਤਾ ਅਤੇ ਬੱਚਿਆਂ ਦਾ ਵਿਹਾਰ
22. ਸਮਝ ਨਾਲ ਪ੍ਰਾਪਤ ਬ੍ਰਹਮਚਰਿਆ
23. ਦਾਨ
24. ਮਾਨਵ ਧਰਮ
25. ਸੇਵਾ-ਪਰਉਪਕਾਰ
26. ਮੌਤ ਸਮੇ, ਪਹਿਲਾਂ ਅਤੇ ਬਾਅਦ
27. ਨਿਜਦੋਸ਼ ਦਰਸ਼ਨ ਨਾਲ਼... ਨਿਰਦੋਸ਼
28. ਪਤੀ-ਪਤਨੀ ਦਾ ਅਲੌਕਿਕ ਵਿਹਾਰ
29. ਕਲ਼ੇਸ਼ ਰਹਿਤ ਜੀਵਨ
30. ਗੁਰੂ-ਸ਼ਿਸ਼ਯ
31. ਅਹਿੰਸਾ
32. ਸੱਚ-ਝੂਠ ਦੇ ਰਹੱਸ
33. ਚਮਤਕਾਰ
34. ਪਾਪ-ਪੁੰਨ
35. ਵਾਣੀ, ਵਿਹਾਰ ਵਿੱਚ...
36. ਕਰਮ ਦਾ ਵਿਗਿਆਨ
37. ਆਪਤਬਾਣੀ-1
38. ਆਪਤਬਾਣੀ-3
39. ਆਪਤਬਾਣੀ -4
40. ਆਪਤਬਾਣੀ-5

* ਦਾਦਾ ਭਗਵਾਨ ਫ਼ਾਉਂਡੇਸ਼ਨ ਦੁਆਰਾ ਗੁਜਰਾਤੀ ਭਾਸ਼ਾ ਵਿੱਚ ਬਹੁਤ ਸਾਰੀਆਂ ਪੁਸਤਕਾਂ ਪ੍ਰਕਾਸ਼ਿਤ ਹੋਈਆ ਹਨ। ਵੈਬਸਾਈਟ www.dadabhagwan.org ਤੋਂ ਵੀ ਤੁਸੀਂ ਇਹ ਸਭ ਪੁਸਤਕਾਂ ਪ੍ਰਾਪਤ ਕਰ ਸਕਦੇ ਹੋ।
* ਦਾਦਾ ਭਗਵਾਨ ਫ਼ਾਉਂਡੇਸ਼ਨ ਦੁਆਰਾ ਹਰ ਮਹੀਨੇ ਹਿੰਦੀ, ਗੁਜਰਾਤੀ ਅਤੇ ਅੰਗਰੇਜੀ ਭਾਸ਼ਾ ਵਿੱਚ ਦਾਦਾਬਾਣੀ ਮੈਗਜ਼ੀਨ ਪ੍ਰਕਾਸ਼ਿਤ ਹੁੰਦੀ ਹੈ।

## संपर्क

### दादा भगवान परिवार

**अडालज** : **त्रिमंदिर**, सीमंधर सिटी, अहमदाबाद-कलोल हाईवे, पोस्ट : अडालज, जि.-गांधीनगर, गुजरात - 382421. फोन : (079) 39830100, E-mail : info@dadabhagwan.org

**राजकोट** : **त्रिमंदिर,** अहमदाबाद-राजकोट हाईवे, तरघड़िया चोकड़ी (सर्कल), पोस्ट : मालियासण, जि.-राजकोट. फोन : 9924343478

**भुज** : **त्रिमंदिर,** हिल गार्डन के पीछे, एयरपोर्ट रोड. फोन : (02832) 290123

**अंजार** : **त्रिमंदिर,** अंजार-मुन्द्र रोड, सीनोग्रा पाटीया के पास, सीनोग्रा गाँव, ता.-अंजार, फोन : 9924346622

**मोरबी** : **त्रिमंदिर,** मोरबी-नवलखी हाईवे, पो-जेपुर, ता.-मोरबी, जि.-राजकोट. फोन : (02822) 297097

**सुरेन्द्रनगर** : **त्रिमंदिर**, सुरेन्द्रनगर-राजकोट हाईवे, लोकविद्यालय के पास, मुळीरोड. फोन : 9737048322

**अमरेली** : **त्रिमंदिर**, लीलीया बायपास चोकडी, खारावाडी, फोन : 9924344460

**गोधरा** : **त्रिमंदिर,** भामैया गाँव, एफसीआई गोडाउन के सामने, गोधरा. (जि.-पंचमहाल). फोन : (02672) 262300

**वडोदरा** : **त्रिमंदिर,** बाबरीया कॉलेज के पास, वडोदरा-सुरत हाई-वे, NH-8, वरणामा गाँव। फोन : 9574001557

**अहमदाबाद** : **दादा दर्शन,** ५, ममतापार्क सोसाइटी, नवगुजरात कॉलेज के पीछे, उस्मानपुरा, अहमदाबाद-380014. फोन : (079) 27540408

**वडोदरा** : **दादा मंदिर,** १७, मामा की पोल-मुहल्ला, रावपुरा पुलिस स्टेशन के सामने, सलाटवाड़ा, वडोदरा. फोन : 9924343335

| | | | |
|---|---|---|---|
| **मुंबई** | : 9323528901 | **दिल्ली** | : 9810098564 |
| **कोलकता** | : 9830093230 | **चेन्नई** | : 9380159957 |
| **जयपुर** | : 9351408285 | **भोपाल** | : 9425024405 |
| **इन्दौर** | : 9039936173 | **जबलपुर** | : 9425160428 |
| **रायपुर** | : 9329644433 | **भिलाई** | : 9827481336 |
| **पटना** | : 7352723132 | **अमरावती** | : 9422915064 |
| **बेंगलूर** | : 9590979099 | **हैदराबाद** | : 9989877786 |
| **पूणे** | : 9422660497 | **जलंधर** | : 9814063043 |

**U.S.A.** : +1 877-505-DADA (3232), **Email :** info@us.dadabhagwan.org

| | | | |
|---|---|---|---|
| **U.K.** | : +44 330-111-DADA (3232) | **Australia** | : +61 421127947 |
| **Kenya** | : +254 722 722 063 | **New Zealand** | : +64 21 0376434 |
| **UAE** | : +971 557316937 | **Singapore** | : +65 81129229 |

**www.dadabhagwan.org**



## ਕਰਮ ਦਾ ਸਿਧਾਂਤ

'ਮੈਂ ਕੀਤਾ' ਕਿਹਾ ਕਿ ਕਰਮਬੰਧ ਹੋ ਜਾਂਦਾ ਹੈ। 'ਇਹ ਮੈਂ ਕੀਤਾ', ਇਸ ਵਿੱਚ 'ਈਗੋਇਜ਼ਮ' (ਅਹੰਕਾਰ) ਹੈ ਅਤੇ ਈਗੋਇਜ਼ਮ ਨਾਲ ਕਰਮ ਬੰਨਿਆ ਜਾਂਦਾ ਹੈ। ਜਿੱਥੇ ਈਗੋਇਜ਼ਮ ਹੀ ਨਹੀਂ, 'ਮੈਂ ਕੀਤਾ' ਏਦਾਂ ਹੀ ਨਹੀਂ ਹੈ, ਉੱਥੇ ਕਰਮ ਨਹੀਂ ਹੁੰਦਾ।

-ਦਾਦਾ ਸ਼੍ਰੀ




dadabhagwan.org


ISBN 978-93-87551-17-6


Printed in India

Price ₹ 20